

ੴ ਵਾਹਿਗੁਰੂ ਜੀ ਕੀ ਫ਼ਤਹ ॥

# ਧਰਮ ਪੋਥੀ ਨੰਬਰ ੫

## ਪੰਜਵੀਂ ਜਮਾਤ ਦੇ ਬੱਚਿਆਂ ਲਈ




ਲੇਖਕ- ਪ੍ਰੋ: ਕਰਤਾਰ ਸਿੰਘ ਐਮ. ਏ.

ਪ੍ਰਕਾਸ਼ਕ:

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ ।

ਮੁੱਲ-੬ ਰੁਪਏ

# ਲੇਖ ਸੂਚੀ



## ਗੁਰਬਾਣੀ

ੴ ਸਤਿਗੁਰ ਪ੍ਰਸਾਦਿ ॥

# ਧਰਮ ਪੋਥੀ ਨੰਬਰ ੫

## ੧. ਕੰਗਾਲਾਂ ਨੂੰ ਰਾਜ ਭਾਗ

ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਇਕ ਵੇਰ ਮਾਲਵੇ ਦਾ ਚੱਕਰ ਲਾ ਰਹੇ ਸਨ। ਜਿਥੇ-ਜਿਥੇ ਉਹ ਜਾਂਦੇ ਸਨ। ਓਥੇ-ਓਥੇ ਲੋਕਾਂ ਨੂੰ ਭਲੀ ਮੱਤ ਦੇਂਦੇ ਸਨ। ਉਹ ਲੋਕਾਂ ਨੂੰ ਕਿਹਾ ਕਰਦੇ ਸਨ ਕਿ ਪਾਪ ਨਾ ਕਰੋ, ਕਿਸੇ ਦਾ ਹੱਕ ਨਾ ਖੋਹਵੋ, ਸਭ ਨਾਲ ਪਿਆਰ ਕਰੋ, ਕਿਸੇ ਨੂੰ ਦੁਖ ਨਾ ਦਿਓ, ਕਿਸੇ ਨਾਲ ਵੈਰ ਨਾ ਕਮਾਓ, ਕਿਸੇ ਦਾ ਬੁਰਾ ਨਾ ਕਰੋ, ਹਰ ਵੇਲੇ ਰੱਬ ਨੂੰ ਚੇਤੇ ਰੱਖੋ, ਉਸ ਨੂੰ ਹਰ ਵੇਲੇ ਆਪਣੇ ਪਾਸ ਖੜ੍ਹਾ ਸਮਝੋ, ਨੇਕੀ ਕਰੋ, ਨੇਕ ਕਮਾਈ ਕਰੋ, ਦਸਾਂ ਨਹੁੰਆਂ ਦੀ ਕਿਰਤ ਕਰੋ ਅਤੇ ਆਪਣੀ ਕਮਾਈ ਦਾ ਕੁਝ ਹਿੱਸਾ ਗਰੀਬਾਂ, ਲੋੜਵੰਦਾਂ ਦੀ ਸਹਾਇਤਾ ਲਈ ਅਤੇ ਸਾਂਝੇ ਕੰਮਾਂ ਲਈ ਵਰਤੋ।

ਆਪ ਦਾ ਉਪਦੇਸ਼ ਸੁਣ ਕੇ ਅਨੇਕਾਂ ਬੰਦੇ ਸਿੱਖ ਬਣਦੇ ਅਤੇ ਗੁਰੂ ਜੀ ਦੀ ਸਿੱਖਿਆ ਅਨੁਸਾਰ, "ਕਿਰਤ ਕਰਨ, ਨਾਮ ਜਪਣ ਅਤੇ ਵੰਡ ਕੇ ਛਕਣ ਲੱਗ ਪੈਂਦੇ।"

ਇਸ ਤਰ੍ਹਾਂ ਸਿੱਖੀ ਦਾ ਪ੍ਰਚਾਰ ਕਰਦੇ-ਕਰਦੇ ਗੁਰੂ ਜੀ ਮਰਾੜ੍ਹ ਨੱਗਰ ਪੁੱਜੇ। ਇਹ ਨਗਰ ਫਿਰੋਜ਼ਪੁਰ ਦੇ ਜ਼ਿਲ੍ਹੇ ਵਿਚ ਹੈ। ਇਹ ਗੁਰੂ ਜੀ ਨੇ ਆਪ ਹੀ ਵਸਾਇਆ ਸੀ। ਏਥੇ ਆਪ ਦਾ ਇਕ

ਪਰੇਮੀ ਸਿੱਖ ਰਹਿੰਦਾ ਸੀ। ਉਸ ਦਾ ਨਾਂ ਭਾਈ ਕਾਲਾ ਸੀ। ਏਥੇ ਗੁਰੂ ਜੀ ਹਰ ਰੋਜ਼ ਦੀਵਾਨ ਲਾਇਆ ਕਰਦੇ ਸਨ ਅਤੇ ਲੋਕਾਂ ਨੂੰ ਨੇਕ ਤੇ ਚੰਗੇ ਬੰਦੇ ਬਣਨ ਲਈ ਉਪਦੇਸ਼ ਦੇਂਦੇ ਹੁੰਦੇ ਸਨ। ਨਾਲ ਹੀ ਲੋੜਵੰਦਾਂ ਦੀਆਂ ਮੁਰਾਦਾਂ ਵੀ ਪੂਰੀਆਂ ਕਰਿਆ ਕਰਦੇ ਸਨ ਅਤੇ ਵਰ ਦਿਆ ਕਰਦੇ ਸਨ।

ਇਕ ਦਿਨ ਜਦ ਭਾਈ ਕਾਲਾ ਦੀਵਾਨ ਵਿਚ ਆਇਆ, ਤਾਂ ਨਾਲ ਆਪਣੇ ਦੋਂਹ ਭਤੀਜਿਆਂ ਨੂੰ ਭੀ ਲੈ ਆਇਆ। ਉਨ੍ਹਾਂ ਦੇ ਨਾਂ ਸਨ: ਫੂਲ ਅਤੇ ਸੰਦਲੀ। ਉਹ ਦੋਵੇਂ ਬੱਚੇ ਆਪਣੇ ਢਿੱਡ ਵਜਾ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਅਜਿਹਾ ਕਰਦਿਆਂ ਵੇਖਿਆ। ਉਨ੍ਹਾਂ ਨੇ ਭਾਈ ਕਾਲੇ ਤੋਂ ਪੁੱਛਿਆ–'ਇਹ ਬਾਲ ਢਿੱਡ ਕਿਉਂ ਵਜਾ ਰਹੇ ਹਨ ?'

ਕਾਲੇ ਨੇ ਉੱਤਰ ਦਿੱਤਾ- 'ਸੱਚੇ ਪਾਤਸ਼ਾਹ ! ਇਨ੍ਹਾਂ ਦਾ ਪਿਤਾ ਚਲਾਣਾ ਕਰ ਗਿਆ ਹੈ। ਇਹ ਯਤੀਮ ਹੋ ਗਏ ਹਨ। ਇਹ ਗਰੀਬ ਹਨ, ਭੁੱਖੇ ਹਨ। ਇਹ ਆਪ ਜੀ ਪਾਸੋਂ ਕੁਝ ਖਾਣ-ਪੀਣ ਅਤੇ ਢਿੱਡ ਭਰਨ ਲਈ ਮੰਗਦੇ ਹਨ। ਆਪ ਦੇ ਦਰਬਾਰ ਵਿਚ ਇਸੇ ਗੱਲ ਲਈ ਹਾਜ਼ਰ ਹੋਏ ਹਨ। ਆਪ ਕੰਗਾਲਾਂ ਨੂੰ ਬਾਦਸ਼ਾਹ ਬਣਾ ਸਕਦੇ ਹੋ, ਜ਼ਮੀਨ 'ਤੇ ਰੁਲਦਿਆਂ ਨੂੰ ਤਖ਼ਤ ਉੱਪਰ ਬਿਠਾ ਸਕਦੇ ਹੋ, ਇਨ੍ਹਾਂ ਉੱਪਰ ਵੀ ਮਿਹਰ ਕਰੋ ! ਇਨ੍ਹਾਂ ਦੀ ਭੁੱਖ ਦੂਰ ਕਰੋ।'

ਭਾਈ ਕਾਲੇ ਦੀ ਇਹ ਗੱਲ ਸੁਣ ਕੇ ਗੁਰੂ ਜੀ ਹੱਸ ਪਏ। ਆਪ ਨੇ ਦੋਹਾਂ ਬੱਚਿਆਂ ਵੱਲ ਮਿਹਰ ਭਰੀ ਨਜ਼ਰ ਨਾਲ ਤੱਕਿਆ ਅਤੇ ਕਿਹਾ– 'ਬੱਚੇ ਬੜੇ ਭਾਗਵਾਨ ਹਨ, ਇਹ ਵੱਡੇ ਹੋ ਕੇ ਇਸ ਇਲਾਕੇ ਦੇ ਮਾਲਕ ਹੋਣਗੇ। ਇਹ ਅਨੇਕਾਂ ਦੇ ਢਿੱਡ

ਭਰਿਆ ਕਰਨਗੇ ।'

ਭਾਈ ਕਾਲਾ ਬੜਾ ਖੁਸ਼ ਹੋਇਆ । ਉਹ ਖੁਸ਼ੀ-ਖੁਸ਼ੀ ਘਰ ਗਿਆ । ਉਸ ਨੇ ਸਾਰੀ ਗੱਲ ਆਪਣੀ ਘਰ ਵਾਲੀ ਨੂੰ ਦੱਸੀ । ਉਹ ਅੱਗੋਂ ਕਹਿਣ ਲੱਗੀ-'ਇਹ ਤਾਂ ਚੰਗਾ ਹੋਇਆ, ਇਨ੍ਹਾਂ ਯਤੀਮਾਂ ਦੀ ਸੁਣੀ ਗਈ । ਇਹ ਤਾਂ ਤਰ ਗਏ, ਪਰ ਕੁਝ ਆਪਣੇ ਪੁੱਤਰਾਂ ਦਾ ਵੀ ਖਿਆਲ ਕਰੋ, ਕੀ ਇਹ ਕੰਗਾਲ ਹੀ ਰਹਿਣਗੇ ? ਜਾਓ, ਇਨ੍ਹਾਂ ਲਈ ਵੀ ਕੁਝ ਮੰਗੋ, ਗੁਰੂ ਜੀ ਬੜੇ ਦਇਆਵਾਨ ਹਨ । ਉਹ ਮੇਰੇ ਬੱਚਿਆਂ ਉੱਪਰ ਵੀ ਜ਼ਰੂਰ ਮਿਹਰ ਕਰਨਗੇ । ਤੁਸੀਂ ਇਨ੍ਹਾਂ ਨੂੰ ਵੀ ਗੁਰੂ ਜੀ ਦੇ ਦਰਬਾਰ ਵਿਚ ਲੈ ਜਾਓ ।'

ਭਾਈ ਕਾਲੇ ਨੇ ਆਪਣੀ ਵਹੁਟੀ ਦੀ ਇਹ ਗੱਲ ਮੰਨ ਲਈ। ਅਗਲੇ ਦਿਨ ਉਹ ਆਪਣੇ ਪੁੱਤਰਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਦੀਵਾਨ ਵਿਚ ਗਿਆ । ਉਨ੍ਹਾਂ ਬੱਚਿਆਂ ਨੇ ਵੀ ਢਿੱਡਾਂ ਉੱਪਰ ਹੱਥ ਧਰੇ ਹੋਏ ਸਨ । ਗੁਰੂ ਜੀ ਉਨ੍ਹਾਂ ਨੂੰ ਵੇਖ ਕੇ ਹੱਸ ਪਏ ਅਤੇ ਕਹਿਣ ਲੱਗੇ, 'ਹੱਛਾ ! ਇਨ੍ਹਾਂ ਦੇ ਢਿੱਡ ਵੀ ਕੁਝ ਮੰਗਦੇ ਹਨ, ਇਨ੍ਹਾਂ ਉਪਰ ਵੀ ਕਰਤਾਰ ਦੀ ਮਿਹਰ ਹੋਵੇਗੀ, ਇਹ ਵੀ ਕਈ ਪਿੰਡਾਂ ਦੇ ਮਾਲਕ ਬਣਨਗੇ ।'

ਭਾਈ ਕਾਲਾ ਖੁਸ਼ ਹੋ ਕੇ ਘਰ ਗਿਆ । ਉਸ ਨੂੰ ਪੱਕਾ ਭਰੋਸਾ ਸੀ ਕਿ ਗੁਰੂ ਜੀ ਦੇ ਬਚਨ ਜ਼ਰੂਰ ਪੂਰੇ ਹੋਣਗੇ ਅਤੇ ਮੇਰੇ ਪੁੱਤਰ ਤੇ ਭਤੀਜੇ ਪਿੰਡਾਂ ਦੇ ਅਤੇ ਇਲਾਕੇ ਦੇ ਮਾਲਕ ਬਣਨਗੇ । ਸੋ ਐਸਾ ਹੀ ਹੋਇਆ । ਗੁਰੂ ਜੀ ਦਾ ਵਾਕ ਪੂਰਾ ਹੋਇਆ । ਭਾਈ ਕਾਲੇ ਦੇ ਭਤੀਜੇ ਠੀਕ ਹੀ ਬਹੁਤ ਸਾਰੇ ਇਲਾਕੇ ਦੇ ਮਾਲਕ ਬਣ ਗਏ, ਉਨ੍ਹਾਂ ਦੀ ਔਲਾਦ ਨੇ ਪਟਿਆਲੇ, ਨਾਭੇ

ਤੇ ਜੀਂਦ ਦਾ ਰਾਜ ਕੀਤਾ । ਕਾਲੇ ਦੇ ਪੁੱਤਰ ਵੀ ਕਈ ਪਿੰਡਾਂ ਦੇ ਮਾਲਕ ਹੋਏ ।

## ਪ੍ਰਸ਼ਨ

੧) ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਵਿਚ ਕੀ ਕਰਨ ਗਏ ? ਉਹ ਲੋਕਾਂ ਨੂੰ ਕੀ ਉਪਦੇਸ਼ ਦੇਂਦੇ ਰਹੇ ? ਉਸ ਉਪਦੇਸ਼ ਦਾ ਫਲ ਕੀ ਹੁੰਦਾ ਸੀ ?

੨) ਭਾਈ ਕਾਲਾ ਕੌਣ ਸੀ ? ਉਸ ਨੇ ਆਪਣੇ ਭਤੀਜਿਆਂ ਤੇ ਪੁੱਤਰਾਂ ਲਈ ਗੁਰੂ ਜੀ ਤੋਂ ਕੀ ਵਰ ਪ੍ਰਾਪਤ ਕੀਤਾ ਅਤੇ ਕਿਵੇਂ ?

# ੨. ਸ੍ਰੀ ਗੁਰੂ ਹਰਿਰਾਇ ਜੀ ਦਾ ਕੋਮਲ ਦਿਲ

ਮੀਰੀ-ਪੀਰੀ ਦੇ ਮਾਲਕ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਵਿਚ ਰਿਹਾ ਕਰਦੇ ਸਨ। ਇਹ ਨਗਰ ਅੱਜ ਕਲ੍ਹ ਦੇ ਜ਼ਿਲਾ ਰੂਪ ਨਗਰ (ਰੋਪੜ) ਵਿਚ ਹੈ। ਇਹ ਗੁਰੂ ਜੀ ਨੇ ਆਪ ਵਸਾਇਆ ਸੀ। ਏਥੇ ਉਨ੍ਹਾਂ ਨੇ ਇਕ ਬਹੁਤ ਹੀ ਸੋਹਣਾ ਬਾਗ ਲਗਾਇਆ ਸੀ। ਉਸ ਬਾਗ ਵਿਚ ਕਈ ਤਰ੍ਹਾਂ ਦੇ ਫਲਦਾਰ ਰੁੱਖ-ਬੂਟੇ ਸਨ। ਨਾਲੇ ਉਸ ਵਿਚ ਭਾਂਤ-ਭਾਂਤ ਦੇ ਸੁੰਦਰ ਫੁੱਲ ਵੀ ਸਨ।

ਗੁਰੂ ਜੀ ਹਰ ਰੋਜ਼ ਬਾਗ ਵਿਚ ਸੈਰ ਕਰਨ ਜਾਂਦੇ ਹੁੰਦੇ ਸਨ। ਉਨ੍ਹਾਂ ਦੇ ਨਾਲ ਸਿੱਖ ਸੰਗਤ ਵੀ ਹੋਇਆ ਕਰਦੀ ਸੀ। ਸਾਰੇ ਫੁੱਲਾਂ ਨੂੰ ਵੇਖ-ਵੇਖ ਖੁਸ਼ ਹੁੰਦੇ ਅਤੇ ਰੱਬ ਦਾ ਜਸ ਕਰਿਆ ਕਰਦੇ ਸਨ।

ਇਕ ਦਿਨ ਗੁਰੂ ਜੀ ਸੰਗਤਾਂ ਸਮੇਤ ਬਾਗ ਵਿਚ ਟਹਿਲ ਰਹੇ ਸਨ। ਉਨ੍ਹਾਂ ਦੇ ਪਿੱਛੇ-ਪਿੱਛੇ ਸ੍ਰੀ ਹਰਿਰਾਇ ਜੀ ਵੀ ਬਾਗ ਵਿਚ ਟਹਿਲਦੇ ਜਾ ਰਹੇ ਸਨ। ਸ੍ਰੀ ਹਰਿਰਾਇ ਜੀ ਛੇਵੇਂ ਪਾਤਸ਼ਾਹ ਦੇ ਛੋਟੇ ਪੋਤਰੇ ਅਤੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ। ਉਹ ਅਜੇ ਬਾਲ ਹੀ ਸਨ। ਉਨ੍ਹਾਂ ਦੇ ਗਲ ਵਿਚ ਇਕ ਖੁੱਲ੍ਹਾ ਜਿਹਾ ਜਾਮਾ ਸੀ। ਇਸ ਜਾਮੇ ਦੀਆਂ ਸੱਤ ਕਲੀਆਂ ਸਨ। ਹਵਾ ਵਗ ਰਹੀ ਸੀ, ਜਾਮਾ ਹਵਾ ਨਾਲ ਭਰ ਕੇ ਖਿਲਰਦਾ ਸੀ ਤੇ ਏਧਰ-ਉਧਰ ਉੱਡਦਾ ਸੀ।

ਸ੍ਰੀ ਹਰਿਰਾਇ ਜੀ ਫੁੱਲਾਂ ਵੱਲ ਵੇਖ-ਵੇਖ ਖੁਸ਼ ਹੋ ਰਹੇ ਸਨ।

ਉਹ ਆਪਣੀ ਮੌਜ ਵਿਚ ਮਜ਼ੇ-ਮਜ਼ੇ ਜਾ ਰਹੇ ਸਨ । ਤਾਹੀਓਂ ਖ਼ਬਰੇ ਕਿ ਇਕ ਬੁੱਲਾ ਬੜੇ ਜ਼ੋਰ ਦਾ ਆਇਆ, ਜਾਮਾ ਹਵਾ ਨਾਲ ਭਰ ਕੇ ਬਹੁਤ ਸਾਰਾ ਖਿਲਰਿਆ ਤੇ ਚੋਖੀ ਦੂਰ ਤਕ ਉਡਿਆ । ਉਹ ਨੇੜੇ ਇਕ ਫਲਦਾਰ ਬੂਟੇ ਦੀ ਟਾਹਣੀ ਨਾਲ ਜਾ ਅੜਿਆ । ਉਸ ਟਾਹਣੀ ਨਾਲ ਬਹੁਤ ਸੋਹਣੇ ਵੱਡੇ-ਵੱਡੇ ਫੁੱਲ ਲੱਗੇ ਹੋਏ ਸਨ । ਸ੍ਰੀ ਹਰਿਰਾਇ ਜੀ ਨੇ ਫੁੱਲਾਂ ਦੀ ਟਹਿਣੀ ਵੱਲ ਵੇਖਣੋਂ ਬਿਨਾਂ ਹੀ ਆਪਣੇ ਹੱਥ ਨਾਲ ਜਾਮੇ ਨੂੰ ਖਿੱਚਿਆ । ਜਾਮਾ ਟਾਹਣੀ ਨਾਲੋਂ ਲੱਥ ਗਿਆ, ਨਾਲ ਹੀ ਬਹੁਤ ਸਾਰੇ ਫੁੱਲ ਡਾਲੀ ਨਾਲੋਂ ਟੁੱਟ ਕੇ ਭੋਂ ਉੱਤੇ ਡਿੱਗ ਪਏ । ਕਈਆਂ ਦੀਆਂ ਪੱਤੀਆਂ ਵੀ ਵੱਖ ਹੋ ਕੇ ਮਿੱਟੀ ਵਿਚ ਖਿੱਲਰ ਗਈਆਂ ।

ਸੋਹਣੇ ਫੁੱਲਾਂ ਨੂੰ ਇਸ ਤਰ੍ਹਾਂ ਭੋਂ ਉੱਤੇ ਡਿੱਗੇ ਵੇਖ ਕੇ ਸ੍ਰੀ ਹਰਿਰਾਇ ਜੀ ਦਾ ਨਰਮ ਹਿਰਦਾ ਦੁੱਖ ਨਾਲ ਭਰ ਗਿਆ । ਉਹ ਊਂਧੀ ਪਾ ਕੇ ਉਨ੍ਹਾਂ ਵੱਲ ਤੱਕਣ ਲੱਗ ਪਏ । ਉਹ ਆਪਣੇ ਆਪ ਨੂੰ ਕਹਿ ਰਹੇ ਸਨ– 'ਇਹ ਫੁੱਲ ਟਹਿਣੀ ਉੱਪਰ ਲੱਗੇ ਹੋਏ ਕਿੰਨੇ ਸੋਹਣੇ ਲੱਗਦੇ ਸਨ । ਇਨ੍ਹਾਂ ਨੂੰ ਓਥੇ ਲੱਗੇ ਵੇਖ ਕੇ ਚਿੱਤ ਖੁਸ਼ ਹੁੰਦਾ ਸੀ । ਹੁਣ ਇਹ ਵਿਚਾਰੇ ਮਿੱਟੀ ਉੱਤੇ ਜਾ ਪਏ ਹਨ । ਇਥੇ ਇਹ ਰੁਲ ਜਾਣਗੇ, ਮਿੱਟੀ-ਘੱਟੇ ਵਿਚ ਮਿਲ ਜਾਣਗੇ । ਇਹ ਸਭ ਕੁਝ ਮੇਰੀ ਭੁੱਲ ਦਾ ਸਿੱਟਾ ਹੈ । ਜੇ ਮੇਰਾ ਜਾਮਾ ਇਨਾਂ ਖੁੱਲ੍ਹਾ ਨਾ ਹੁੰਦਾ, ਤਾਂ ਇਹ ਹਵਾ ਨਾਲ ਖਿਲਰ ਕੇ ਟਾਹਣੀ ਨਾਲ ਨਾ ਅੜਦਾ । ਜੇ ਅੜ ਵੀ ਗਿਆ ਸੀ, ਤਾਂ ਜੇ ਮੈਂ ਧਿਆਨ ਨਾਲ ਇਸ ਟਾਹਣੀ ਨਾਲੋਂ ਲਾਹੁੰਦਾ ਤਾਂ ਫੁੱਲ ਨਾ ਟੁੱਟਦੇ । ਮੈਥੋਂ ਬੜੀ ਗਲਤੀ ਹੋ ਗਈ । ਸੋਹਣੇ ਫੁੱਲ ਮਿੱਟੀ ਵਿਚ ਮਿਲ ਗਏ । ਟਾਹਣੀ ਸੱਖਣੀ ਹੋ ਗਈ । ਹੁਣ ਇਹ ਕਿੰਨੀ ਬੁਚੀ-ਬੁਚੀ ਤੇ

ਉਦਾਸ ਜਾਪਦੀ ਹੈ । ਇਸ ਦੇ ਫੁੱਲ ਜੂ ਇਸ ਪਾਸੋਂ ਖੋਹੇ ਗਏ, ਵਿਚਾਰੀ ਉਦਾਸ ਕਿਉਂ ਨਾ ਹੋਏ ।'

ਸ੍ਰੀ ਹਰਿਰਾਇ ਜੀ ਇਸ ਤਰ੍ਹਾਂ ਸੋਚ ਰਹੇ ਸਨ ਅਤੇ ਆਪਣੇ ਆਪ ਨੂੰ ਕੋਸ ਰਹੇ ਸਨ, ਇੰਨੇ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਥੇ ਆ ਪੁੱਜੇ ।

ਸ੍ਰੀ ਹਰਿਰਾਇ ਜੀ ਨੂੰ ਧੌਣ ਸੁੱਟੀ ਖੜੋਤੇ ਵੇਖ ਕੇ ਗੁਰੂ ਜੀ ਨੇ ਪੁੱਛਿਆ– 'ਪੁੱਤਰ ਜੀ ! ਕੀ ਸੋਚ ਰਹੇ ਹੋ ? ਉਦਾਸ ਜਿਹੇ ਕਿਉਂ ਹੋ ? ਇਹ ਫੁੱਲ ਕਿਵੇਂ ਟੁੱਟੇ ਹਨ ? ਸਗੋਂ ਇਨ੍ਹਾਂ ਉੱਪਰ ਤਰਸ ਕਰ ਰਹੇ ਹੋ ?'

ਸ੍ਰੀ ਹਰਿਰਾਇ ਸਾਹਿਬ ਜੀ ਨੇ ਉੱਤਰ ਦਿੱਤਾ– 'ਸੱਚੇ ਪਾਤਿਸ਼ਾਹ ! ਇਨ੍ਹਾਂ ਫੁੱਲਾਂ ਨੂੰ ਡਾਲੀ ਦੇ ਕੁਛੜੋਂ ਖੋਹ ਕੇ ਭੋਂ ਉੱਪਰ ਖਿਲਾਰਨ ਦੀ ਭੁੱਲ ਮੈਥੋਂ ਹੋ ਗਈ ਹੈ । ਮੇਰਾ ਜਾਮਾ ਹਵਾ ਨਾਲ ਭਰ ਕੇ ਡਾਲੀ ਨਾਲ ਜਾ ਅੜਿਆ । ਮੈਂ ਵੇਖੇ-ਸੋਚੇ ਬਿਨਾਂ ਇਸ ਨੂੰ ਖਿੱਚ ਲਿਆ । ਫੁੱਲ ਟੁੱਟ ਕੇ ਡਿਗ ਪਏ ਤੇ ਖਿੱਲਰ ਗਏ । ਇਹ ਬੜੀ ਮਾੜੀ ਗੱਲ ਹੋਈ । ਮੈਂ ਇਸ ਵਿਚਾਰ ਵਿਚ ਪਿਆ ਹੋਇਆ ਹਾਂ ।'

ਅੱਗੋਂ ਸ੍ਰੀ ਗੁਰੂ ਜੀ ਬੋਲੇ– 'ਪੁੱਤਰ ਜੀ ! ਜੇ ਵੱਡਾ ਜਾਮਾ ਪਹਿਨੀਏ ਤਾਂ ਉਸ ਨੂੰ ਸਾਂਭ ਕੇ ਤੁਰੀਏ । ਜੇ ਆਪਣੇ ਪਾਸ ਅਜੇਹੀ ਤਾਕਤ ਹੋਏ ਜਿਸ ਨਾਲ ਕਿਸੇ ਨੂੰ ਦੁੱਖ ਤਕਲੀਫ ਹੋ ਸਕਦੀ ਹੋਵੇ, ਤਾਂ ਉਸ ਤਾਕਤ ਨੂੰ ਸੰਭਾਲ ਕੇ ਵਰਤੀਏ, ਕਿਸੇ ਨੂੰ ਅਜਾਈਂ ਦੁੱਖ ਤਕਲੀਫ ਨਾ ਹੋਣ ਦਈਏ ।'

ਸ੍ਰੀ ਹਰਿਰਾਇ ਜੀ ਨੇ ਗੁਰੂ ਬਾਬੇ ਜੀ ਅੱਗੇ ਸਿਰ ਨਿਵਾਇਆ ਅਤੇ ਕਿਹਾ– 'ਸੱਚੇ ਪਾਤਿਸ਼ਾਹ ! ਆਪ ਦਾ ਇਹ ਬਚਨ ਮੈਂ ਸਾਰੀ ਉਮਰ ਚੇਤੇ ਰੱਖਾਂਗਾ ।'

ਆਪਣਾ ਇਹ ਇਕਰਾਰ ਉਨ੍ਹਾਂ ਨੇ ਸਾਰੀ ਉਮਰ ਚੇਤੇ ਰੱਖਿਆ ਅਤੇ ਪੂਰੀ ਤਰ੍ਹਾਂ ਨਿਭਾਹਿਆ । ਉਸ ਦਿਨ ਤੋਂ ਜਦੋਂ ਵੀ ਉਹ ਬਾਗ ਵਿਚ ਜਾਂਦੇ, ਆਪਣੇ ਜਾਮੇ ਨੂੰ ਇਕੱਠਾ ਕਰ ਲੈਂਦੇ । ਜਦ ਆਪ ਗੁਰੂ ਬਣੇ ਤਾਂ ਆਪ ਪਾਸ ਬਾਈ ਸੌ ਸਵਾਰਾਂ ਦੀ ਫੌਜ ਸੀ। ਇਸ ਫੌਜ ਨੂੰ ਉਹ ਲੋਕਾਂ ਤੇ ਲੋੜਵੰਦਾਂ ਦੀ ਸੇਵਾ ਲਈ ਵਰਤਦੇ ਰਹੇ । ਆਪ ਨੇ ਇਕ ਵੱਡਾ ਸਾਰਾ ਦਵਾ-ਘਰ ਚਾਲੂ ਕੀਤਾ, ਜਿਥੇ ਸਭ ਨੂੰ ਮੁਫਤ ਦਵਾਈ ਮਿਲਦੀ ਸੀ । ਆਪ ਸ਼ਿਕਾਰ ਜਾਂਦੇ ਸਨ, ਪਰ ਜਾਨਵਰਾਂ ਨੂੰ ਮਾਰਦੇ ਨਹੀਂ ਸਨ; ਸਗੋਂ ਜਿਉਂਦੇ ਫੜ ਕੇ ਬਾਗ ਵਿਚ ਲਿਆ ਛਡਦੇ ਸਨ । ਇਸ ਤਰ੍ਹਾਂ ਉਨ੍ਹਾਂ ਦਾ ਬਾਗ ਇਕ ਤਰ੍ਹਾਂ ਦਾ ਚਿੜੀਆ ਘਰ ਬਣ ਗਿਆ ਸੀ ।

ਗੱਲ ਕੀ ਸ੍ਰੀ ਹਰਿਰਾਇ ਜੀ ਦਾ ਦਿਲ ਬਹੁਤ ਨਰਮ ਅਤੇ ਤਰਸ ਭਰਿਆ ਸੀ । ਉਹ ਹਰ ਜੀਵ-ਜੰਤੂ ਨੂੰ ਸੁਖ ਦੇਣ ਦੇ ਜਤਨ ਕਰਿਆ ਕਰਦੇ ਸਨ ।

## ਪ੍ਰਸ਼ਨ

੧ ਇਕ ਸਾਖੀ ਦੱਸੋ, ਜਿਸ ਤੋਂ ਪਤਾ ਲੱਗੇ ਕਿ ਸ੍ਰੀ ਹਰਿਰਾਇ ਜੀ ਦਾ ਹਿਰਦਾ ਬੜਾ ਕੋਮਲ ਸੀ ?

੨ ਜਾਮੇ ਨਾਲ ਅੜਨ ਕਰ ਕੇ ਫੁੱਲ ਟੁੱਟ ਜਾਣ 'ਤੇ ਸ੍ਰੀ ਹਰਿਰਾਇ ਜੀ ਨੂੰ ਕੀ ਵਿਚਾਰ ਫੁਰੇ ?

੩ ਟੁੱਟੇ ਫੁੱਲਾਂ ਪਾਸ ਖੜੋਤੇ ਸ੍ਰੀ ਹਰਿਰਾਇ ਜੀ ਨੂੰ ਗੁਰੂ ਹਰਿਗੋਬਿੰਦ ਜੀ ਨੇ ਕੀ ਬਚਨ ਕਹੇ ? ਅੱਗੋਂ ਹਰਿਰਾਇ ਜੀ ਨੇ ਕੀ ਉੱਤਰ ਦਿੱਤਾ ?

# ੩. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਚ

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਜੋਤੀ-ਜੋਤਿ ਸਮਾ ਗਏ। ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਛੋਟੇ ਸਾਹਿਬਜ਼ਾਦੇ, ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰ-ਗੱਦੀ ਉਤੇ ਬਿਠਾ ਕੇ ਗੁਰੂ ਬਣਾ ਦਿੱਤਾ। ਉਨ੍ਹਾਂ ਦਾ ਵੱਡਾ ਪੁੱਤਰ ਸ੍ਰੀ ਰਾਮ ਰਾਇ, ਜੋ ਗੁਰੂ ਬਣਨਾ ਚਾਹੁੰਦਾ ਸੀ, ਪਰ ਉਹ ਗੁਰੂ ਬਣਨ ਦੇ ਲਾਇਕ ਨਹੀਂ ਸੀ। ਉਸ ਨੇ ਸ੍ਰੀ ਗੁਰੂ ਹਰਿਰਾਇ ਜੀ ਦੀ ਆਗਿਆ ਭੰਗ ਕੀਤੀ ਸੀ। ਉਹ ਗੁਰੂ ਜੀ ਦੇ ਹੁਕਮ ਦੇ ਉਲਟ ਚੱਲਿਆ ਸੀ। ਉਸ ਵਿਚ ਉਹ ਗੁਣ ਨਹੀਂ ਸਨ, ਜਿਹੜੇ ਚੰਗੇ ਸਿੱਖ ਵਿਚ ਹੋਣੇ ਚਾਹੀਦੇ ਹਨ। ਫੇਰ ਭਲਾ ਉਹ ਸਿੱਖਾਂ ਦਾ ਗੁਰੂ ਕਿਵੇਂ ਬਣ ਸਕਦਾ ਸੀ ?

ਪਰ ਉਹ ਇਹ ਗੱਲ ਨਾ ਸਮਝਿਆ। ਉਹ ਆਪਣੇ ਆਪ ਨੂੰ ਬੜਾ ਲਾਇਕ ਤੇ ਸਿਆਣਾ ਮੰਨਦਾ ਸੀ। ਉਹ ਹੰਕਾਰੀ ਸੀ। ਉਸ ਨੇ ਦਿੱਲੀ ਜਾ ਕੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ।

ਉਸ ਨੇ ਬਾਦਸ਼ਾਹ ਨੂੰ ਕਿਹਾ-'ਮਹਾਰਾਜ ! ਮੈਂ ਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਪੁੱਤਰ ਹਾਂ, ਗੁਰੂ ਬਣਨਾ ਮੇਰਾ ਹੱਕ ਸੀ ਪਰ ਮੇਰੇ ਪਿਤਾ ਜੀ ਨੇ ਮੇਰੇ ਨਾਲ ਧੱਕਾ ਕੀਤਾ ਹੈ, ਮੇਰਾ ਹੱਕ ਮੇਰੇ ਛੋਟੇ ਭਰਾ ਨੂੰ ਦੇ ਦਿੱਤਾ ਹੈ। ਉਹ ਅਜੇ ਪੰਜਾਂ ਸਾਲਾਂ ਦੇ ਬਾਲ ਹਨ। ਉਹ ਗੁਰ-ਗੱਦੀ ਦਾ ਕੰਮ ਕਿਵੇਂ ਚਲਾ ਸਕਦੇ ਹਨ ? ਮੈਨੂੰ ਮੇਰਾ ਹੱਕ ਦਿਵਾਇਆ ਜਾਵੇ।'

ਬਾਦਸ਼ਾਹ ਨੇ ਕਿਹਾ– 'ਦੋਹਾਂ ਧਿਰਾਂ ਦੀ ਗੱਲ ਸੁਣ ਲਈਏ ਫੇਰ ਹੀ ਅਸੀਂ ਕੋਈ ਫੈਸਲਾ ਦੇ ਸਕਾਂਗੇ ।'

ਬਾਦਸ਼ਾਹ ਦਾ ਇਕ ਦਰਬਾਰੀ ਗੁਰੂ ਜੀ ਦਾ ਪਰੇਮੀ ਸੀ। ਉਸ ਦਾ ਨਾਂ ਸੀ ਰਾਜਾ ਜੈ ਸਿੰਘ । ਬਾਦਸ਼ਾਹ ਨੇ ਉਸ ਨੂੰ ਕਿਹਾ ਕਿ ਗੁਰੂ ਜੀ ਨੂੰ ਏਥੇ ਸੱਦੋ ਤੇ ਦਿੱਲੀ ਦੀ ਸੰਗਤ ਨੇ ਵੀ ਕਿਹਾ- 'ਗੁਰੂ ਜੀ ਦਰਸ਼ਨ ਦੇਣ ਤਾਂ ਬੜਾ ਚੰਗਾ ਹੋਵੇ, ਰਾਮਰਾਇ ਦਾ ਪਾਜ ਉੱਘੜ ਜਾਵੇਗਾ ।'

ਰਾਜਾ ਜੈ ਸਿੰਘ ਨੇ ਆਪਣੇ ਆਦਮੀ ਗੁਰੂ ਜੀ ਪਾਸ ਕੀਰਤਪੁਰ ਭੇਜੇ । ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ– 'ਸੱਚੇ ਪਾਤਸ਼ਾਹ! ਰਾਜਾ ਜੈ ਸਿੰਘ ਅਤੇ ਦਿੱਲੀ ਦੇ ਸਿੱਖ ਬੇਨਤੀ ਕਰਦੇ ਹਨ ਕਿ ਸਾਨੂੰ ਦਰਸ਼ਨ ਦਿਓ । ਆਪ ਜ਼ਰੂਰ ਕਿਰਪਾ ਕਰੋ ।'

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜਾਣ ਲਈ ਤਿਆਰ ਹੋ ਪਏ । ਮਾਤਾ ਜੀ ਤੇ ਕਈ ਮੁਖੀ ਸਿੱਖ ਆਪ ਦੇ ਨਾਲ ਸਨ, ਦਿੱਲੀ ਪਹੁੰਚ ਗਏ । ਰਾਜਾ ਜੈ ਸਿੰਘ ਨੇ ਆਪ ਦੀ ਬੜੀ ਖਾਤਰ ਕੀਤੀ।

ਬਾਦਸ਼ਾਹ ਨੇ ਸੁਨੇਹਾ ਭੇਜਿਆ ਕਿ ਗੁਰੂ ਜੀ ਦਰਬਾਰ ਵਿਚ ਪਹੁੰਚਣ । ਗੁਰੂ ਜੀ ਨੇ ਬਾਦਸ਼ਾਹ ਨੂੰ ਮਿਲਣੋਂ ਨਾਂਹ ਕਰ ਦਿੱਤੀ। ਬਾਦਸ਼ਾਹ ਨੇ ਆਪਣੇ ਪੁੱਤਰ ਅਤੇ ਵਜ਼ੀਰ ਗੁਰੂ ਜੀ ਪਾਸ ਭੇਜੇ । ਉਨ੍ਹਾਂ ਨੇ ਆਪ ਨਾਲ ਗੱਲ-ਬਾਤ ਕੀਤੀ । ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਰਾਮਰਾਇ ਦੀ ਸ਼ਿਕਾਇਤ ਝੂਠੀ ਹੈ । ਉਨ੍ਹਾਂ ਨੇ ਗੁਰੂ ਜੀ ਦਾ ਉਪਦੇਸ਼ ਸੁਣਿਆ । ਉਨ੍ਹਾਂ ਦੇ ਮਨਾਂ ਨੂੰ ਠੰਢ ਪੈ ਗਈ। ਉਨ੍ਹਾਂ ਨੇ ਸਾਰੀ ਗੱਲ ਬਾਦਸ਼ਾਹ ਨੂੰ ਜਾ ਦੱਸੀ ।

ਬਾਦਸ਼ਾਹ ਨੇ ਰਾਮਰਾਇ ਨੂੰ ਕਹਿ ਦਿੱਤਾ- 'ਅਸੀਂ ਤੈਨੂੰ ਸਿੱਖਾਂ

ਦਾ ਗੁਰੂ ਨਹੀਂ ਬਣਾ ਸਕਦੇ ।'

ਇਸ ਤੋਂ ਮਗਰੋਂ ਬਾਦਸ਼ਾਹ ਨੇ ਰਾਜਾ ਜੈ ਸਿੰਘ ਨੂੰ ਕਿਹਾ- 'ਗੁਰੂ ਜੀ ਦੀ ਕੋਈ ਪਰਖ ਕਰੋ । ਵੇਖੋ ਤਾਂ ਸਹੀ, ਇਨ੍ਹਾਂ ਦੀ ਸਮਝ ਸੂਝ ਤੇ ਸ਼ਕਤੀ ਕਿੰਨੀ ਕੁ ਹੈ ?'

ਰਾਜਾ ਜੈ ਸਿੰਘ ਨੇ ਇਕ ਖੇਡ ਰਚੀ । ਉਸ ਨੇ ਆਪਣੀ ਵੱਡੀ ਰਾਣੀ ਨੂੰ ਗੋਲੀਆਂ ਵਾਲੇ ਕੱਪੜੇ ਪਵਾਏ ਅਤੇ ਗੋਲੀਆਂ ਦੇ ਵਿਚ ਬਿਠਾ ਦਿੱਤੀ । ਫੇਰ ਉਹ ਗੁਰੂ ਜੀ ਨੂੰ ਮਹਿਲਾਂ ਅੰਦਰ ਲੈ ਗਿਆ ਅਤੇ ਕਹਿਣ ਲੱਗਾ– 'ਸੱਚੇ ਪਾਤਸ਼ਾਹ ! ਸਿਆਣੋ ਖਾਂ ਰਾਣੀ ਕਿਹੜੀ ਹੈ ?'

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਸਾਰੀਆਂ ਵੱਲ ਵਾਰੀ-ਵਾਰੀ ਧਿਆਨ ਨਾਲ ਵੇਖਿਆ । ਫੇਰ ਉਹ ਝੱਟ ਵੱਡੀ ਰਾਣੀ ਦੇ ਪਾਸ ਜਾ ਖੜ੍ਹੋਤੇ ਅਤੇ ਉਸ ਦੇ ਮੋਢੇ ਉਪਰ ਹੱਥ ਧਰ ਕੇ ਕਹਿਣ ਲੱਗੇ– 'ਰਾਣੀ ਜੀ ਇਹ ਹਨ ।'

ਰਾਜਾ ਜੈ ਸਿੰਘ ਨੇ ਇਹ ਸਾਰੀ ਗੱਲ ਬਾਦਸ਼ਾਹ ਨੂੰ ਜਾ ਸੁਣਾਈ ਬਾਦਸ਼ਾਹ ਦੀ ਨਿਸ਼ਾ ਹੋ ਗਈ । ਉਸ ਨੇ ਕਿਹਾ-'ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਜੋ ਕੁਝ ਕੀਤਾ; ਠੀਕ ਕੀਤਾ ਹੈ । ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਠੀਕ ਹੀ ਗੁਰੂ ਬਣਨ ਦੇ ਲਾਇਕ ਸਨ । ਰਾਮਰਾਇ ਦੀ ਸ਼ਿਕਾਇਤ ਝੂਠੀ ਹੈ ।

## ਪ੍ਰਸ਼ਨ

੧) ਰਾਮਰਾਇ ਕੌਣ ਸੀ ? ਉਸ ਨੂੰ ਗੁਰੂ ਕਿਉਂ ਨਾ ਬਣਾਇਆ ਗਿਆ ?

੨) ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਕਿਉਂ ਗਏ ? ਉਥੇ ਕੀ ਹੋਇਆ ?

# ੪. ਛੱਜੂ ਅਤੇ ਪੰਡਤ ਲਾਲ ਚੰਦ

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਰਾਜਾ ਜੈ ਸਿੰਘ ਅਤੇ ਦਿੱਲੀ ਦੀ ਸੰਗਤ ਦੀ ਬੇਨਤੀ ਮੰਨ ਕੇ ਦਿੱਲੀ ਜਾਣ ਦੀ ਤਿਆਰੀ ਕੀਤੀ। ਬਹੁਤ ਸਾਰੇ ਸਿੱਖ ਆਪ ਦੇ ਨਾਲ ਤੁਰ ਪਏ । ਰਾਹ ਵਿਚਾਲੇ ਪਿੰਡਾਂ ਦੇ ਲੋਕਾਂ ਨੇ ਆਪ ਜੀ ਦੀ ਅਤੇ ਸੰਗਤ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ । ਰਾਹ ਵਿਚੋਂ ਬਹੁਤ ਸਾਰੇ ਸਿੱਖ ਆਪ ਦੇ ਨਾਲ ਹੋਰ ਸ਼ਾਮਲ ਹੁੰਦੇ ਗਏ । ਰਾਹ ਵਿਚ ਸਵੇਰੇ ਸ਼ਾਮ ਦੀਵਾਨ ਲਗਦੇ ਸਨ ਅਤੇ ਸਿੱਖੀ ਦਾ ਪ੍ਰਚਾਰ ਹੁੰਦਾ ਸੀ । ਗੁਰੂ ਜੀ ਦੇ ਬਚਨ ਸੁਣ ਕੇ ਅਨੇਕਾਂ ਬੰਦੇ ਸਿੱਖ ਬਣ ਜਾਂਦੇ ਸਨ ।

ਸਹਿਜੇ-ਸਹਿਜੇ ਪੈਂਡਾ ਕਰਦੇ-ਕਰਦੇ ਗੁਰੂ ਜੀ ਅੰਬਾਲੇ ਪਾਸ ਦੇ ਇਕ ਨੱਗਰ ਪਹੁੰਚੇ । ਇਸ ਨੱਗਰ ਦਾ ਨਾਂ ਸੀ ਪੰਜੋਖਰਾ । ਏਥੇ ਵੀ ਗੁਰੂ ਜੀ ਨੇ ਦੀਵਾਨ ਸਜਾਇਆ ਅਤੇ ਗੁਰਸਿੱਖੀ ਦਾ ਉਪਦੇਸ਼ ਕੀਤਾ । ਉਸ ਨੱਗਰ ਵਿਚ ਇਕ ਪੰਡਤ ਸੀ, ਉਸ ਦਾ ਨਾਂ ਲਾਲ ਚੰਦ ਸੀ । ਉਹ ਬੜਾ ਵਿਦਵਾਨ ਸੀ । ਉਸ ਨੂੰ ਆਪਣੀ ਵਿਦਿਆ ਦਾ ਬੜਾ ਹੰਕਾਰ ਸੀ । ਉਸ ਨੇ ਆਪਣੇ ਆਪ ਨੂੰ ਕਿਹਾ–"ਗੁਰੂ ਜੀ ਤਾਂ ਬਾਲ ਹੀ ਹਨ । ਹਜ਼ਾਰਾਂ ਲੋਕ ਇਨ੍ਹਾਂ ਅੱਗੇ ਮੱਥਾ ਟੇਕਦੇ ਹਨ, ਮੈਂ ਏਨਾਂ ਵੱਡਾ ਵਿਦਵਾਨ ਹਾਂ, ਮੈਂ ਇਨ੍ਹਾਂ ਨਾਲੋਂ ਬਹੁਤ ਵਧੇਰੇ ਵਿਦਿਆ ਦਾ ਮਾਲਕ ਹਾਂ, ਪਰ ਮੈਨੂੰ ਕੋਈ ਪੁੱਛਦਾ ਵੀ ਨਹੀਂ । ਚਲੋ ਇਨ੍ਹਾਂ ਨੂੰ ਹਰਾਈਏ ਅਤੇ ਲੋਕਾਂ ਦੇ ਦਿਲਾਂ ਵਿਚ ਆਪਣਾ ਸਿੱਕਾ ਬਿਠਾਈਏ ।"

ਇਹ ਸੋਚ ਕੇ ਉਹ ਗੁਰੂ ਜੀ ਦੇ ਦਰਬਾਰ ਵਿਚ ਪੁੱਜਾ । ਉਸ ਨੇ ਗੁਰੂ ਜੀ ਨੂੰ ਕਿਹਾ– 'ਤੁਸੀਂ ਆਪਣੇ ਆਪ ਨੂੰ ਗੁਰੂ ਹਰਿਕ੍ਰਿਸ਼ਨ ਅਖਵਾਉਂਦੇ ਹੋ, ਇਸ ਤਰ੍ਹਾਂ ਤੁਸੀਂ ਕ੍ਰਿਸ਼ਨ ਜੀ ਨਾਲੋਂ ਵੀ ਵੱਡੇ ਬਣਦੇ ਹੋ । ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਉਚਾਰੀ ਸੀ, ਤੁਸੀਂ ਗੀਤਾ ਦੇ ਅਰਥ ਤਾਂ ਕਰ ਕੇ ਦਿਖਾਓ ? ਨਾਲੇ ਸ਼ਾਸਤਰਾਂ ਦੇ ਅਰਥ ਕਰਨ ਵਿਚ ਮੇਰੇ ਨਾਲ ਜਿੱਦ ਲਵੋ ?'

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਵਿਚ ਰੱਬ ਦੀ ਜੋਤ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਕਤੀ ਕੰਮ ਕਰਦੀ ਸੀ । ਆਪ ਨੇ ਪੰਡਤ ਨੂੰ ਕਿਹਾ– "ਤੁਸਾਂ ਸਾਡੇ ਨਾਲ ਫਿਰ ਜਿਦਣਾ, ਪਹਿਲਾਂ ਸਾਡੇ ਕਿਸੇ ਸਿੱਖ ਨਾਲ ਜਿਦ ਕੇ ਵੇਖ ਲਵੋ !" ਗੁਰੂ ਨਾਨਕ ਦੀ ਮਿਹਰ ਦਾ ਸਦਕਾ ਹਰੇਕ ਸਿੱਖ ਤੁਹਾਡੇ ਨਾਲੋਂ ਵਧੇਰੇ ਵਿਦਿਆ ਦਾ ਮਾਲਕ ਹੈ, ਤੁਸੀਂ ਇੰਜ ਕਰੋ ਕਿ ਨੱਗਰ ਵਿਚੋਂ ਕੋਈ ਸਿੱਖ ਚੁਣ ਕੇ ਸੱਦ ਲਿਆਓ; ਫੇਰ ਸਾਡੇ ਸਾਹਮਣੇ ਤੁਸੀਂ ਉਸ ਤੋਂ ਜੋ ਹੀ ਚਾਹੋ ਪੁਛਿਓ, ਉਹ ਉੱਤਰ ਦੇ ਕੇ ਤੁਹਾਡੀ ਨਿਸ਼ਾ ਕਰੇਗਾ । ਫੇਰ ਜੇ ਕੋਈ ਗੱਲ ਸਾਡੇ ਪਾਸੋਂ ਪੁੱਛਣੀ ਹੋਈ ਤਾਂ ਜੀ-ਸ਼ਦਕੇ ਪੁੱਛ ਲੈਣਾ ।"

ਪੰਡਤ ਲਾਲ ਚੰਦ ਨੱਗਰ ਵਿਚ ਏਧਰ-ਓਧਰ ਫਿਰਿਆ। ਉਸ ਨੂੰ ਇਕ ਸਿਧੜ ਜਿਹਾ, ਮੂਰਖ ਜਿਹਾ ਬੰਦਾ ਟੱਕਰਿਆ, ਉਸ ਦਾ ਨਾਂ ਸੀ ਛੱਜੂ । ਉਹ ਜ਼ਾਤ ਦਾ ਮਹਿਰਾ ਜਾਂ ਝੀਵਰ ਸੀ । ਪੰਡਤ ਨੇ ਸੋਚਿਆ– "ਇਸ ਨੂੰ ਸਿੱਧੀ ਤਰ੍ਹਾਂ ਗੱਲ ਕਰਨ ਦੀ ਵੀ ਜਾਚ ਨਹੀਂ, ਇਹ ਤਾਂ ਇਲ ਦਾ ਨਾਂ ਕੋਕੋ ਵੀ ਨਹੀਂ ਜਾਣਦਾ । ਇਹ ਗੀਤਾ ਦੇ ਅਰਥ ਕਰਨ ਜੋਗਾ ਕਿਵੇਂ ਹੋ ਸਕਦਾ ਹੈ ? ਇਸ ਨੂੰ

ਲੈ ਚਲਦੇ ਹਾਂ । ਇਸ ਨੂੰ ਮੇਰੇ ਸਾਹਮਣੇ ਕੋਈ ਗੱਲ ਨਹੀਂ ਆਉਣੀ । ਗੀਤਾ ਦੇ ਸਲੋਕ ਸੁਣ ਕੇ ਬਿਤਰ-ਬਿਤਰ ਵੇਖੇਗਾ । ਗੁਰੂ ਜੀ ਹਾਰ ਜਾਣਗੇ, ਮੇਰੀ ਜੈ ਹੋ ਜਾਵੇਗੀ । ਸਾਰੇ ਫੇਰ ਮੈਨੂੰ ਮੱਥਾ ਟੇਕਣਗੇ ।"

ਇਹ ਸੋਚ ਕੇ ਉਹ ਛੱਜੂ ਨੂੰ ਨਾਲ ਲੈ ਤੁਰਿਆ । ਉਹ ਗੁਰੂ ਜੀ ਦੇ ਦਰਬਾਰ ਵਿਚ ਜਾ ਪੁੱਜਾ । ਉਸ ਨੇ ਗੁਰੂ ਜੀ ਨੂੰ ਕਿਹਾ– "ਮਹਾਰਾਜ ਜੀ, ਆਪ ਦੇ ਹੁਕਮ ਅਨੁਸਾਰ ਮੈਂ ਇਸ ਸਿੱਖ ਨੂੰ ਲਿਆਇਆ ਹਾਂ । ਤੁਸੀਂ ਇਸ ਨੂੰ ਆਖੋ, ਕਿ ਮੇਰੇ ਪ੍ਰਸ਼ਨ ਦਾ ਉੱਤਰ ਦੇਵੇ ਅਤੇ ਗੀਤਾ ਦੇ ਅਰਥ ਕਰ ਕੇ ਦੱਸੇ ।"

ਗੁਰੂ ਜੀ ਨੇ ਆਪਣੀ ਸੋਟੀ ਛੱਜੂ ਦੇ ਸਿਰ ਉੱਪਰ ਰੱਖੀ ਅਤੇ ਪੰਡਤ ਲਾਲ ਚੰਦ ਨੂੰ ਕਿਹਾ– "ਪੁੱਛੋ, ਜੋ ਪੁੱਛਣਾ ਜੇ । ਭਾਈ ਛੱਜੂ ਤੁਹਾਡੀ ਤਸੱਲੀ ਕਰੇਗਾ ।"

ਪੰਡਤ ਨੇ ਛੱਜੂ ਤੋਂ ਗੀਤਾ ਦੇ ਔਖੇ ਸਲੋਕਾਂ ਦੇ ਅਰਥ ਪੁੱਛੇ । ਛੱਜੂ ਸਭ ਕੁਝ ਫਟਾ ਫਟ ਦੱਸੀ ਗਿਆ । ਪੰਡਤ ਲਾਲ ਚੰਦ ਦਾ ਹੰਕਾਰ ਟੁੱਟ ਗਿਆ । ਉਸ ਨੇ ਆਪਣੇ ਆਪ ਨੂੰ ਕਿਹਾ- 'ਗੁਰੂ ਜੀ ਤਾਂ ਠੀਕ ਹੀ ਸਭ ਤਾਕਤਾਂ ਦੇ ਮਾਲਕ ਹਨ । ਇਨ੍ਹਾਂ ਵਿਚ ਰੱਬ ਦੀ ਜੋਤ ਕੰਮ ਕਰਦੀ ਹੈ । ਇਹ ਰੱਬ ਦਾ ਰੂਪ ਹਨ। ਇਹ ਤਾਂ ਮੂਰਖ ਤੋਂ ਮੂਰਖ ਬੰਦੇ ਨੂੰ ਵੀ ਵੱਡਾ ਵਿਦਵਾਨ ਤੇ ਚਾਤਰ ਬਣਾ ਸਕਦੇ ਹਨ । ਮੈਂ ਤਾਂ ਇਨ੍ਹਾਂ ਦੇ ਸਾਹਮਣੇ ਕੋਈ ਚੀਜ਼ ਵੀ ਨਹੀਂ । ਇਨ੍ਹਾਂ ਨਾਲ ਟਾਕਰਾ ਕਰਨ ਦਾ ਖਿਆਲ ਕਰਨਾ ਹੀ ਮੂਰਖਾਂ ਦਾ ਕੰਮ ਹੈ। ਇਨ੍ਹਾਂ ਦੇ ਚਰਨੀਂ ਪੈ ਕੇ ਇਨ੍ਹਾਂ ਪਾਸੋਂ ਦਾਨ ਮੰਗਣਾ ਚਾਹੀਦਾ ਹੈ । ਇਹ ਮੈਨੂੰ ਸੱਚਾ ਗਿਆਨ ਦੇ ਸਕਦੇ ਹਨ।

ਇਹ ਸੋਚ ਕੇ ਉਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨੀਂ ਪਿਆ । ਉਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, ਕਿ– ਸੱਚੇ ਪਾਤਸ਼ਾਹ ! ਮੇਰੇ ਉੱਪਰ ਮਿਹਰ ਕਰੋ । ਮੈਨੂੰ ਆਪਣਾ ਸਿੱਖ ਬਣਾਓ ਅਤੇ ਮੇਰਾ ਬੇੜਾ ਪਾਰ ਲੰਘਾਓ ।"

ਗੁਰੂ ਜੀ ਨੇ ਉਸ ਦੀ ਮੁਰਾਦ ਪੂਰੀ ਕੀਤੀ, ਉਸ ਨੂੰ ਸਿੱਖੀ ਦਾ ਦਾਨ ਬਖਸ਼ਿਆ । ਪੰਡਤ ਲਾਲ ਚੰਦ ਸਿੱਖ ਸੱਜ ਗਿਆ ।

## ਪ੍ਰਸ਼ਨ

੧) ਪੰਡਤ ਲਾਲ ਚੰਦ ਕੌਣ ਸੀ ?
ਉਸ ਨੂੰ ਕਿਸ ਗੱਲ ਦਾ ਹੰਕਾਰ ਸੀ ?
ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਦਾ ਹੰਕਾਰ ਕਿਵੇਂ ਦੂਰ ਕੀਤਾ ?

# ੫. ਭੁਲੀਏ ਸੰਗਤੇ, ਗੁਰੂ ਲੱਭਾ

ਅੱਠਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਗਏ ਹੋਏ ਸਨ, ਉਥੇ ਹੀ ਆਪ ਕਰਤਾਰ ਦੇ ਭਾਣੇ ਅੰਦਰ ਜੋਤੀ-ਜੋਤਿ ਸਮਾ ਗਏ। ਆਪ ਜੀ ਦੀ ਉਮਰ ਉਸ ਵੇਲੇ ਪੌਣੇ ਕੁ ਅੱਠ ਵਰ੍ਹਿਆਂ ਦੀ ਸੀ। ਜਦ ਆਪ ਜੋਤੀ-ਜੋਤਿ ਸਮਾਉਣ ਲੱਗੇ ਤਾਂ ਸੰਗਤਾਂ ਨੇ ਪੁਛਿਆ ਕਿ 'ਆਪ ਜੀ ਦੇ ਮਗਰੋਂ ਗੁਰੂ ਕੌਣ ਹੋਵੇਗਾ ?'

ਉਨ੍ਹਾਂ ਨੇ ਪੰਜ ਪੈਸੇ ਹੱਥ ਵਿਚ ਲੈ ਕੇ ਬਾਂਹ ਉੱਚੀ ਕਰ ਕੇ ਤਿੰਨ ਵੇਰ ਹਿਲਾਈ ਅਤੇ ਕਿਹਾ– "ਬਾਬਾ ਬਕਾਲੇ !" ਆਪ ਦਾ ਮਤਲਬ ਇਹ ਸੀ– 'ਜਿਹੜੇ ਮਹਾਂ ਪੁਰਸ਼ ਗੁਰੂ ਬਣਨਗੇ, ਉਹ ਸਾਕੋਂ ਸਾਡੇ ਬਾਬਾ ਜੀ ਹਨ। ਪਿੰਡ ਬਕਾਲੇ ਵਿਚ ਰਹਿੰਦੇ ਹਨ।'

ਗੱਲ ਤਾਂ ਸਾਫ਼ ਸੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅੱਠਵੀਂ ਪਾਤਿਸ਼ਾਹੀ ਦੇ ਬਾਬੇ ਲੱਗਦੇ ਸਨ। ਉਹ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਪਿਤਾ ਸ੍ਰੀ ਗੁਰੂ ਹਰਿਰਾਇ ਜੀ ਦੇ ਚਾਚੇ ਜੁ ਸਨ। ਪਿੰਡ ਬਕਾਲੇ ਵਿਚ ਹੋਰ ਕੋਈ ਵੀ ਅਜੇਹਾ ਨਹੀਂ ਸੀ, ਜੋ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਬਾਬਾ ਅਖਵਾ ਸਕਦਾ। ਇਸ ਲਈ ਕਿਸੇ ਤਰ੍ਹਾਂ ਦੇ ਸ਼ੱਕ ਜਾਂ ਰੌਲੇ ਦੀ ਕੋਈ ਥਾਂ ਨਹੀਂ ਸੀ ਪਰ ਧੀਰ ਮਲ ਵਰਗੇ ਗੁਰਗੱਦੀ ਦੇ ਚਾਹਵਾਨਾਂ ਨੇ ਬਕਾਲੇ ਜਾਂ ਮੰਜੀਆਂ ਡਾਹੀਆਂ। ਉਹ ਗੁਰੂ ਬਣ ਬੈਠੇ ਅਤੇ ਸੰਗਤਾਂ ਪਾਸੋਂ ਚੜ੍ਹਾਵੇ ਵਸੂਲ ਕਰਨ ਲੱਗ ਪਏ ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਭੋਰੇ ਦੀ ਇਕਾਂਤ ਵਿਚ ਬੈਠੇ ਭਜਨ-ਬੰਦਗੀ ਕਰਦੇ ਰਹੇ।

ਇਸ ਤਰ੍ਹਾਂ ਵਰ੍ਹਾ ਕੁ ਲੰਘ ਗਿਆ। ਵੈਸਾਖੀ ਨੇੜੇ ਆ ਗਈ।

ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਇਹ ਨੇਮ ਬਣਿਆ ਹੋਇਆ ਸੀ ਕਿ ਜਿੱਥੇ ਵੀ ਗੁਰੂ ਜੀ ਹੋਣ, ਉਥੇ ਵੈਸਾਖੀ ਦੇ ਮੌਕੇ ਉੱਤੇ ਸਿੱਖ ਸੰਗਤਾਂ ਦਾ ਜੋੜ ਮੇਲਾ ਹੋਏ । ਮੰਜੀਆਂ ਡਾਹੀ ਅਤੇ ਗੁਰੂ ਬਣੀ ਬੈਠਿਆਂ ਵਿੱਚੋਂ ਕਿਸੇ ਤੋਂ ਵੀ ਸਿੱਖ ਸੰਗਤਾਂ ਨੂੰ ਉਹ ਸ਼ਾਂਤੀ ਅਤੇ ਮਨ ਦਾ ਸੁਖ ਨਾ ਮਿਲਿਆ, ਜਿਹੜਾ ਉਹ ਅੱਗੇ ਸੱਚੇਗੁਰੂ ਜੀ ਦੇ ਦਰਸ਼ਨ ਕਰ ਕੇ ਪ੍ਰਾਪਤ ਕਰਦੀਆਂ ਰਹੀਆਂ ਸਨ। ਸਿੱਖ ਬੇਚੈਨ ਸਨ । ਉਹ ਤੜਫਦੇ ਅਤੇ ਅਰਦਾਸਾਂ ਕਰਦੇ ਸਨ ਕਿ ਸੱਚੇ ਗੁਰੂ ਜੀ ਲੱਭ ਪੈਣ ਅਤੇ ਸੰਗਤਾਂ ਨੂੰ ਨਿਹਾਲ ਕਰਨ ।

ਇਹਨੀਂ ਦਿਨੀਂ ਇਕ ਸਿੱਖ ਭਾਈ ਮੱਖਣ ਸ਼ਾਹ ਲੁਬਾਣਾ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ । ਉਹ ਵਪਾਰੀ ਸੀ । ਨਾਲ ਹੀ ਉਹ ਗੁਜਰਾਤ (ਕਾਠੀਆਵਾੜ) ਦੇ ਇਲਾਕੇ ਵਿਚ ਗੁਰੂ ਜੀ ਦਾ ਮਸੰਦ ਸੀ । ਉਹ ਸਿੱਖ ਸੰਗਤਾਂ ਪਾਸੋਂ ਦਸਵੰਧ ਅਤੇ ਹੋਰ ਚੜ੍ਹਾਵਾ ਲੈ-ਲੈ ਰੱਖ ਲੈਂਦਾ ਸੀ ਅਤੇ ਸਾਲ ਦੇ ਸਾਲ ਗੁਰੂ ਜੀ ਨੂੰ ਪੁਚਾਇਆ ਕਰਦਾ ਸੀ । ਇਸ ਵੇਰ ਉਹ ਗੁਰੂ ਜੀ ਲਈ ਇਕ ਹਜ਼ਾਰ ਮੋਹਰ ਲਿਆਇਆ, ਪਰ ਏਥੇ ਉਸ ਨੇ ਬਹੁਤ ਸਾਰੇ ਗੁਰੂ ਬਣੀ ਬੈਠੇ ਵੇਖੇ । ਉਹ ਸੋਚੀਂ ਪੈ ਗਿਆ ਕਿ ਮੋਹਰਾਂ ਕਿਸ ਨੂੰ ਚੜ੍ਹਾਵਾਂ । ਸੋਚ ਸੋਚ ਕੇ ਉਸ ਨੇ ਇਹ ਸਲਾਹ ਬਣਾਈ– "ਜਿਨੇ ਵੀ ਗੁਰੂ ਬਣੀ ਬੈਠੇ ਹਨ, ਉਨ੍ਹਾਂ ਵਿੱਚੋਂ ਹਰੇਕ ਅੱਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕੀ ਜਾਵਾਂਗਾਂ, ਜਿਹੜਾ ਸੱਚਾ ਗੁਰੂ ਹੋਵੇਗਾ । ਉਹ ਆਪੇ ਹੀ ਆਪਣੀ ਅਮਾਨਤ (ਹਜ਼ਾਰ ਮੁਹਰਾਂ) ਮੰਗ ਲਵੇਗਾ ।"

ਉਸ ਨੇ ਇਸੇ ਤਰ੍ਹਾਂ ਕਰਨਾ ਸ਼ੁਰੂ ਕੀਤਾ । ਮੰਜੀਆਂ ਡਾਹੀ ਬੈਠਿਆਂ ਵਿੱਚੋਂ ਕਿਸੇ ਨੇ ਵੀ ਦਸਵੰਧ ਦੀ ਭੇਟਾ ਦੀ ਅਸਲੀ ਰਕਮ ਦਾ ਭੋਗ ਨਾ ਪਾਇਆ । ਭਾਈ ਮੱਖਣ ਸ਼ਾਹ ਨੂੰ ਦਿਸ ਪਿਆ ਕਿ ਆਪੋਂ ਗੁਰੂ ਬਣੀ ਬੈਠਿਆਂ ਵਿੱਚੋਂ ਕੋਈ ਵੀ ਸੱਚਾ ਗੁਰੂ ਨਹੀਂ ।

ਉਹ ਬੜਾ ਨਿਰਾਸ ਹੋਇਆ । ਉਸ ਨੇ ਇਧਰੋਂ-ਉਧਰੋਂ ਪੁੱਛਣਾ ਸ਼ੁਰੂ ਕਰ ਦਿੱਤਾ ਕਿ ਇਥੇ ਕੋਈ ਹੋਰ ਸੋਢੀ ਵੀ ਰਹਿੰਦਾ ਹੈ ? ਕਿਸੇ ਨੇ ਉਸ ਨੂੰ ਇਕਾਂਤ ਵਿਚ ਬੈਠੇ ਭਜਨ-ਬੰਦਗੀ ਕਰ ਰਹੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਦੱਸ ਪਾਈ । ਭਾਈ ਮੱਖਣ ਸ਼ਾਹ ਉਨ੍ਹਾਂ ਦੇ ਭੋਰੇ ਵਿਚ ਜਾ ਪੁੱਜਾ । ਉਸ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਅੱਗੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਅਤੇ ਬਹਿ ਗਿਆ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੱਸ ਕੇ ਬੋਲੇ– 'ਭਾਈ ਸਿੱਖਾ ! ਗੁਰੂ ਦੀ ਅਮਾਨਤ ਦਿੱਤੀ ਹੀ ਭਲੀ ਹੁੰਦੀ ਹੈ । ਲਿਆਇਆ ਤਾਂ ਤੂੰ ਇਕ ਹਜ਼ਾਰ ਮੋਹਰ ਹੈਂ ਪਰ ਤੂੰ ਦੇ ਕੁੱਲ ਦੋ ਹੀ ਰਿਹਾ ਹੈਂ । ਇਹ ਕਿਉਂ ?' ਇਹ ਬਚਨ ਸੁਣ ਕੇ ਭਾਈ ਮੱਖਣ ਸ਼ਾਹ ਬਹੁਤ ਖੁਸ਼ ਹੋਇਆ । ਉਸ ਨੇ ਹਜ਼ਾਰ ਮੁਹਰਾਂ ਗੁਰੂ ਜੀ ਅੱਗੇ ਧਰ ਕੇ ਮੱਥਾ ਟੇਕਿਆ । ਫੇਰ ਉਹ ਕੋਠੇ ਉੱਪਰ ਚੜ੍ਹ ਕੇ ਪੱਲਾ ਫੇਰਨ ਤੇ ਉੱਚੀ-ਉੱਚੀ ਕਹਿਣ ਲੱਗ ਪਿਆ :-

'ਭੁੱਲੀਏ ਸੰਗਤੇ, ਗੁਰੂ ਲੱਭ ਪਿਆ ਜੇ ।'

ਸ੍ਰੀ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋ ਗਏ । ਸੰਗਤਾਂ ਹੁਮ ਹੁਮਾ ਕੇ ਗੁਰੂ ਜੀ ਦੇ ਦਰਸ਼ਨ ਲਈ ਆ ਜੁੜੀਆਂ ਤੇ ਦਰਸ਼ਨ ਕਰ ਕੇ ਨਿਹਾਲ ਹੋਈਆਂ । ਮੰਜੀਆਂ ਡਾਹੀ ਬੈਠੇ ਪਾਖੰਡੀ ਸ਼ਰਮਿੰਦੇ ਹੋ ਕੇ ਤਿੱਤਰ ਹੋ ਗਏ ।

## ਪ੍ਰਸ਼ਨ

੧) ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਮਗਰੋਂ ਗੁਰੂ-ਗੱਦੀ ਦੇ ਦਾਅਵੇਦਾਰ ਕੌਣ ਬਣੇ ਅਤੇ ਕਿਉਂ ?

੨) ਸ੍ਰੀ ਗੁਰੂ ਤੇਗ ਬਹਾਦਰ ਜੀ ਕਿਵੇਂ ਪ੍ਰਗਟ ਹੋਏ ? ਸਾਰੀ ਸਾਖੀ ਦੱਸੋ ।

## ੬ . ਧੀਰਮੱਲੀਆਂ ਦੀ ਕਰਤੂਤ

ਭਾਈ ਮੱਖਣ ਸ਼ਾਹ ਲੁਬਾਣੇ ਦੀ ਜੁਗਤ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋ ਗਏ । ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਲਾਇਆ ਗਿਆ । ਦਿੱਲੀ ਦੀ ਸੰਗਤ, ਉਹ ਪੰਜ ਪੈਸੇ ਤੇ ਨਰੇਲ ਲਿਆਈ ਸੀ ਜਿਹੜੇ ਅੱਠਵੇਂ ਗੁਰੂ ਜੀ ਨੇ ਹੱਥ ਵਿਚ ਲੈ ਕੇ ਕਿਹਾ ਸੀ– "ਬਾਬਾ ਬਕਾਲੇ !" ਇਹ ਸ਼ੈਆਂ ਗੁਰੂ ਜੀ ਦੇ ਭੇਟ ਕੀਤੀਆਂ ਗਈਆਂ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਗੁਰ-ਗੱਦੀ ਉੱਪਰ ਬਿਰਾਜ ਗਏ । ਸੰਗਤਾਂ ਚਾਰ-ਚੁਫੇਰਿਓਂ ਦਰਸ਼ਨਾਂ ਲਈ ਆਉਣ ਲੱਗ ਪਈਆਂ । ਸਵੇਰੇ ਸ਼ਾਮ ਦੀਵਾਨ ਸਜਣ ਅਤੇ ਕਥਾ ਕੀਰਤਨ ਹੋਣ ਲੱਗ ਪਿਆ ।

ਧੀਰਮਲ ਤੇ ਉਸ ਦੇ ਸਾਥੀ ਕਰਤਾਰਪੁਰ ਜਾਣ ਲਈ ਤਿਆਰ ਹੋ ਪਏ । ਉਹ ਖਿਝਿਆ ਹੋਇਆ ਸੀ । ਉਹ ਸ਼ਰਮਿੰਦਾ ਵੀ ਸੀ । ਉਸ ਨੂੰ ਚਿੱਪ ਚੜ੍ਹੀ ਹੋਈ ਸੀ । ਉਸ ਦੇ ਗੁਰੂ ਬਣਨ ਦੇ ਦਾਅਵੇ ਝੂਠੇ ਜੁ ਨਿਕਲੇ ਸਨ । ਉਸ ਦੇ ਥੋਤੇ ਮੂੰਹ ਕਰਾਰੀ ਚਪੇੜ ਜੁ ਪਈ । ਉਸ ਦੀਆਂ ਆਸਾਂ ਉੱਪਰ ਪਾਣੀ ਜੁ ਫਿਰ ਗਿਆ ਸੀ, ਉਸ ਦੇ ਸਭ ਮਨਸੂਬੇ ਢਹਿ ਜੁ ਗਏ ਸਨ ।

ਪਰ ਉਸ ਨੇ ਮਤਾ ਪਕਾਇਆ ਕਿ ਜਾਣ ਤੋਂ ਪਹਿਲਾਂ ਦਿਲ ਦਾ ਸਾੜ ਕੱਢਿਆ ਜਾਵੇ । ਉਸ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਗੁਰੂ ਜੀ 'ਤੇ ਹੱਲਾ ਕਰ ਦਿੱਤਾ । ਉਸ ਦੇ ਇਕ ਸਾਥੀ ਨੇ ਗੁਰੂ ਜੀ ਉੱਪਰ ਗੋਲੀ ਵੀ ਚਲਾਈ । ਉਹ ਗੋਲੀ ਗੁਰੂ ਜੀ

ਦੀ ਦਸਤਾਰ ਵਿਚ ਲੱਗੀ। ਪਰ ਗੁਰੂ ਜੀ ਪੂਰਨ ਤੌਰ 'ਤੇ ਸ਼ਾਂਤ ਰਹੇ। ਉਨ੍ਹਾਂ ਨੇ ਨਾ ਗੁੱਸਾ ਕੀਤਾ, ਨਾ ਉਹ ਡਰੇ ਅਤੇ ਨਾ ਹੀ ਉਨ੍ਹਾਂ ਟਾਕਰਾ ਕਰਨ ਦਾ ਯਤਨ ਕੀਤਾ। ਧੀਰਮਲੀਆਂ ਨੇ ਗੁਰੂ ਜੀ ਦਾ ਸਾਰਾ ਸਾਮਾਨ ਲੁੱਟ ਲਿਆ ਅਤੇ ਆਪਣੇ ਡੇਰੇ ਵਿਚ ਜਾ ਧਰਿਆ।

ਭਾਈ ਮੱਖਣ ਸ਼ਾਹ ਨੂੰ ਧੀਰਮਲ ਅਤੇ ਧੀਰਮਲੀਆਂ ਦੀ ਇਸ ਕਰਤੂਤ ਦਾ ਪਤਾ ਲੱਗਾ। ਉਸ ਨੇ ਸਾਥੀ ਸਿੱਖਾਂ ਨਾਲ ਸਲਾਹ ਕੀਤੀ। ਫੈਸਲਾ ਹੋਇਆ ਕਿ ਧੀਰਮਲ ਦੇ ਡੇਰੇ ਉੱਪਰ ਹੱਲਾ ਕੀਤਾ ਜਾਵੇ, ਨਾਲੇ ਗੁਰੂ ਜੀ ਦਾ ਸਮਾਨ ਲਿਆਂਦਾ ਜਾਵੇ ਅਤੇ ਨਾਲੇ ਧੀਰਮਲ ਦਾ ਡੇਰਾ ਵੀ ਲੁਟਿਆ ਜਾਵੇ। ਉਨ੍ਹਾਂ ਨੇ ਕਿਹਾ ਗੁਰੂ ਜੀ ਤਾਂ ਰੱਬ ਦਾ ਰੂਪ ਹਨ। ਉਹ ਸ਼ਕਤੀ ਦਾ ਸਮੁੰਦਰ ਹਨ। ਉਨ੍ਹਾਂ ਦਾ ਜੇਰਾ ਤਾਂ ਹਿਮਾਲੀਆ ਪਰਬਤ ਜਿੱਡਾ ਹੈ। ਉਨ੍ਹਾਂ ਨੂੰ ਉਹ ਕੁਝ ਸੋਭਦਾ ਸੀ, ਜੋ ਉਨ੍ਹਾਂ ਨੇ ਕੀਤਾ। ਉਨ੍ਹਾਂ ਨੂੰ ਕਿਸੇ ਸ਼ੈ ਦਾ ਲਾਲਚ ਨਹੀਂ, ਕਿਸੇ ਸ਼ੈ ਦੇ ਜਾਣਦਾ ਅਫਸੋਸ ਨਹੀਂ ਅਤੇ ਕਿਸੇ ਸ਼ੈ ਦੇ ਆਉਣ ਦੀ ਖਿੱਚ ਜਾਂ ਖੁਸ਼ੀ ਨਹੀਂ, ਪਰ ਅਸੀਂ ਦੁਨੀਆਂਦਾਰ ਬੰਦੇ ਹਾਂ। ਇਸ ਤਰ੍ਹਾਂ ਲੁਟੇਰਿਆਂ ਅੱਗੇ ਹੱਥ ਬੰਨ੍ਹੀਂ ਬੈਠੇ ਰਹਿਣ ਨਾਲ ਸਾਡਾ ਗੁਜ਼ਾਰਾ ਨਹੀਂ ਹੋਣਾ। ਐਸੇ ਨੂੰ ਤੈਸਾ ਹੋ ਕੇ ਟਕਰਾਂਗੇ ਅਤੇ ਇੱਟ ਚੁੱਕਦੇ ਨੂੰ ਪੱਥਰ ਚੁੱਕਾਂਗੇ ਤਾਂ ਹੀ ਗੁਜ਼ਾਰਾ ਹੋਵੇਗਾ। ਚਲੋ ਧੀਰਮਲੀਆਂ ਨੂੰ ਅਜਿਹੇ ਹੱਥ ਵਿਖਾਈਏ ਕਿ ਉਨ੍ਹਾਂ ਨੂੰ ਨਾਨੀ ਚੇਤੇ ਆ ਜਾਵੇ ਅਤੇ ਉਹ ਫੇਰ ਅਜਿਹੀ ਕਰਤੂਤ ਕਰਨ ਦਾ ਕਦੇ ਵੀ ਹੀਆ ਨਾ ਕਰਨ।

ਇਹ ਸੋਚ ਕੇ ਭਾਈ ਮੱਖਣ ਸ਼ਾਹ ਅਤੇ ਹੋਰ ਸਿੱਖਾਂ ਨੇ ਰਲ ਕੇ ਧੀਰਮਲ ਦੇ ਡੇਰੇ ਉੱਪਰ ਹੱਲਾ ਬੋਲ ਦਿੱਤਾ। ਉਨ੍ਹਾਂ ਨੇ ਠੀਕ

ਹੀ ਧੀਰਮਲੀਆਂ ਨੂੰ ਨਾਨੀ ਚੇਤੇ ਕਰਾ ਦਿੱਤੀ । ਉਨ੍ਹਾਂ ਨੇ ਉਨ੍ਹਾਂ ਦਾ ਸਾਰਾ ਮਾਲ-ਮੱਤਾ ਖੋਹ ਲਿਆ, ਗੁਰੂ ਜੀ ਦਾ ਸਮਾਨ ਵੀ ਅਤੇ ਉਨ੍ਹਾਂ ਦੀ ਆਪਣੀ ਚੀਜ਼-ਵਸਤੂ ਵੀ । ਇਸ ਦੇ ਨਾਲ ਹੀ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵੀ ਲੈ ਆਂਦੀ । ਇਹ ਉਹ ਬੀੜ ਸੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਵਾਈ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਪ੍ਰਕਾਸ਼ ਕੀਤੀ ਸੀ । ਮਗਰੋਂ ਇਹ ਬੀੜ ਧੀਰਮਲ ਦੇ ਕਬਜ਼ੇ ਵਿਚ ਆ ਗਈ ਸੀ ਅਤੇ ਉਹ ਇਸ ਨੂੰ ਆਪਣੀ ਨਿੱਜੀ ਮਾਲਕੀ ਦੀ ਸ਼ੈਅ ਮੰਨਦਾ ਸੀ ।

ਗੁਰੂ ਤੇਗ ਬਹਾਦਰ ਜੀ ਨੂੰ ਭਾਈ ਮੱਖਣ ਸ਼ਾਹ ਅਤੇ ਹੋਰ ਸਿੱਖਾਂ ਦੀ ਇਸ ਕਾਰਵਾਈ ਦਾ ਪਤਾ ਲੱਗਾ । ਉਨ੍ਹਾਂ ਨੇ ਉਨ੍ਹਾਂ ਨੂੰ ਸੱਦ ਕੇ ਸਮਝਾਇਆ– 'ਗੁਰੂ ਦੇ ਸਿੱਖੋ ! ਤੁਸੀਂ ਵਧੀਕੀ ਕੀਤੀ ਹੈ। ਧੀਰਮਲੀਆਂ ਨੇ ਪਰਾਇਆ ਮਾਲ ਲੁਟਿਆ ਸੀ, ਉਨ੍ਹਾਂ ਲਈ ਇਹ ਕੁਝ ਕਰਨਾ ਠੀਕ ਨਹੀਂ ਸੀ । ਉਨ੍ਹਾਂ ਪਾਸੋਂ ਲੁੱਟ ਦਾ ਮਾਲ ਵਾਪਸ ਲੈਣਾ ਤਾਂ ਠੀਕ ਕਿਹਾ ਜਾ ਸਕਦਾ ਹੈ, ਪਰ ਉਨ੍ਹਾਂ ਦਾ ਆਪਣਾ ਮਾਲ ਲੁੱਟ ਕੇ ਲੈ ਆਉਣਾ ਠੀਕ ਨਹੀਂ । ਇਸ ਤਰ੍ਹਾਂ ਤੁਸੀਂ ਵੀ ਲੁਟੇਰੇ ਬਣ ਗਏ । ਪਹਿਲਾਂ ਉਨ੍ਹਾਂ ਨੇ ਧੱਕਾ ਕੀਤਾ ਫੇਰ ਤੁਸਾਂ ਉਨ੍ਹਾਂ ਉੱਪਰ ਜਾ ਧੱਕਾ ਕੀਤਾ, ਇਹ ਠੀਕ ਨਹੀਂ ਇਹ ਕਾਰਵਾਈ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦੇ ਉਲਟ ਹੈ । ਪਰਾਇਆ ਹੱਕ, ਪਰਾਇਆ ਮਾਲ, ਪਰਾਇਆ ਧਨ ਲੈਣ ਜਾਂ ਖੋਹਣ ਜਾਂ ਮੱਲ ਬਹਿਣ ਦੀ ਸਿੱਖਾਂ ਨੂੰ ਮਨਾਹੀ ਹੈ । ਇਸ ਕਰ ਕੇ ਜੋ ਜੋ ਸ਼ੈ ਤੁਸਾਂ ਉਨ੍ਹਾਂ ਦੀ ਲਿਆਂਦੀ ਹੈ, ਉਹ ਗਿਣ ਕੇ ਮੋੜ ਆਓ ।'

ਸਿੱਖਾਂ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਧੀਰਮਲੀਆਂ ਦੀ ਸਭ

ਚੀਜ਼-ਵਸਤੂ ਮੋੜ ਦਿੱਤੀ ਪਰ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਾਪਸ ਨਾ ਕੀਤੀ। ਉਨ੍ਹਾਂ ਦਾ ਖਿਆਲ ਇਹ ਸੀ ਕਿ– 'ਗੁਰੂ ਜੀ ਦਾ ਹੁਕਮ ਤਾਂ ਇਹ ਹੈ ਕਿ ਧੀਰਮਲੀਆਂ ਦੀਆਂ ਆਪਣੀਆਂ ਸ਼ੈਆਂ ਮੋੜ ਦਿਓ ਪਰ ਇਹ ਬੀੜ ਤਾਂ ਸਾਰੇ ਸਿੱਖਾਂ ਦੀ ਸਾਂਝੀ ਹੈ। ਇਹ ਗੁਰੂ ਜੀ ਨੇ ਸਿੱਖਾਂ ਲਈ ਤਿਆਰ ਕੀਤੀ ਕਰਾਈ ਸੀ। ਇਹ ਉਥੇ ਹੋਣੀ ਚਾਹੀਦੀ ਹੈ, ਜਿਥੇ ਗੁਰੂ ਜੀ ਹੋਣ। ਇਹ ਧੀਰਮਲੀਆਂ ਦੀ ਆਪਣੀ ਜਾਂ ਨਿਜੀ ਸ਼ੈਅ ਨਹੀਂ। ਇਸ ਕਰ ਕੇ ਇਸ ਨੂੰ ਮੋੜਨਾ ਗੁਰੂ ਜੀ ਦੇ ਹੁਕਮ ਦੇ ਉਲਟ ਹੋਵੇਗਾ।'

ਕੁਝ ਸਮੇਂ ਪਿਛੋਂ ਗੁਰੂ ਜੀ ਨੇ ਕੀਰਤਪੁਰ ਜਾਣ ਦਾ ਫੈਸਲਾ ਕੀਤਾ। ਜਦ ਉਹ ਦਰਿਆ ਬਿਆਸ ਤੋਂ ਪਾਰ ਹੋਣ ਲੱਗੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਿੱਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਾਪਸ ਨਹੀਂ ਕੀਤੀ। ਉਨ੍ਹਾਂ ਨੇ ਸਿੱਖਾਂ ਨੂੰ ਸਮਝਾਇਆ ਕਿ ਇਹ ਗੱਲ ਠੀਕ ਨਹੀਂ। ਸਿੱਖਾਂ ਨੇ ਗੁਰੂ ਜੀ ਦੇ ਹੁਕਮ ਅੱਗੇ ਸਿਰ ਨਿਵਾਇਆ ਅਤੇ ਬੀੜ ਗੁਰੂ ਜੀ ਦੇ ਅੱਗੇ ਹਾਜ਼ਰ ਲਿਆ ਕੀਤੀ।

ਗੁਰੂ ਜੀ ਨੇ ਪੰਘੂੜੇ ਸਮੇਤ ਬੀੜ ਨੂੰ ਦਰਿਆ ਦੇ ਵਹਿਣ ਵਿਚ ਇਕ ਥਾਂ ਟਿਕਾ ਦਿੱਤਾ ਅਤੇ ਕਿਹਾ– 'ਹੇ ਦਰਿਆ ਬਿਆਸ! ਇਹ ਸਾਡੀ ਅਮਾਨਤ ਹੈ ਤੇਰੇ ਪਾਸ। ਧੀਰਮਲ ਦੇ ਆਦਮੀ ਆਉਣਗੇ ਉਨ੍ਹਾਂ ਨੂੰ ਦੇ ਦੇਣੀ।'

ਨਾਲ ਹੀ ਗੁਰੂ ਜੀ ਨੇ ਧੀਰਮਲ ਨੂੰ ਸੁਨੇਹਾ ਭੇਜਿਆ– 'ਬੀੜ ਦਰਿਆ ਬਿਆਸ ਪਾਸ ਅਮਾਨਤ ਧਰ ਚਲੇ ਹਾਂ। ਇਥੋਂ ਮੰਗਵਾ ਲਵੇ।'

ਧੀਰਮਲ ਨੇ ਬੰਦੇ ਭੇਜੇ। ਬੀੜ ਮਿਲ ਗਈ। ਉਸ ਦਾ

ਹਾਸ਼ੀਆ ਹੀ ਗਿੱਲਾ ਹੋਇਆ ਸੀ । ਹੋਰ ਸਭ ਉਵੇਂ ਦੀ ਉਵੇਂ ਕਾਇਮ ਸੀ । ਇਹ ਬੀੜ ਹੁਣ ਤੀਕ ਧੀਰਮਲ ਦੀ ਔਲਾਦ ਪਾਸ ਕਰਤਾਰਪੁਰ ਵਿਚ ਹੈ ।

## ਪ੍ਰਸ਼ਨ

੧) ਧੀਰਮਲ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਕੀ ਵਧੀਕੀ ਕੀਤੀ ? ਸਿੱਖਾਂ ਨੇ ਉਸ ਦਾ ਕੀ ਜਵਾਬ ਦਿੱਤਾ ?

੨) ਗੁਰੂ ਜੀ ਨੇ ਸਿੱਖਾਂ ਪਾਸੋਂ ਧੀਰਮਲੀਆਂ ਦਾ ਮਾਲ ਕੀ ਕਹਿ ਕੇ ਵਾਪਸ ਕਰਵਾਇਆ ?

੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਧੀਰਮਲ ਪਾਸੋਂ ਕਿਵੇਂ ਖੋਹੀ ਗਈ ਤੇ ਕਿਵੇਂ ਉਸ ਨੂੰ ਮੋੜੀ ਗਈ ?

## ੭. ਨੌਵੇਂ ਗੁਰੂ ਤੇ ਅੰਮ੍ਰਿਤਸਰੀਏ

ਪ੍ਰਗਟ ਹੋਣ ਤੋਂ ਕੁਝ ਚਿਰ ਮਗਰੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਾਝੇ ਦਾ ਦੌਰਾ ਕੀਤਾ ਅਤੇ ਗੁਰਦੁਆਰਿਆਂ ਦੀ ਯਾਤਰਾ ਕੀਤੀ । ਬਕਾਲੇ ਤੋਂ ਤੁਰ ਕੇ ਆਪ ਸ੍ਰੀ ਗੋਇੰਦਵਾਲ ਅਤੇ ਖਡੂਰ ਸਾਹਿਬ ਹੁੰਦੇ ਹੋਏ ਸ੍ਰੀ ਤਰਨਤਾਰਨ ਪੁੱਜੇ । ਫੇਰ ਆਪ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਸ੍ਰੀ ਅੰਮ੍ਰਿਤਸਰ ਪਹੁੰਚੇ । ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਲਾਗੇ ਇਕ ਬੇਰੀ ਸੀ, ਗੁਰੂ ਜੀ ਉਸ ਦੇ ਹੇਠ ਜਾ ਬੈਠੇ । ਉਸ ਥਾਂ ਹੁਣ ਗੁ: ਥੜ੍ਹਾ ਸਾਹਿਬ ਹੈ, ਕੁਝ ਚਿਰ ਉਥੇ ਅਰਾਮ ਕਰ ਕੇ ਆਪ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਗਏ ।

ਜਦ ਪੁਜਾਰੀਆਂ ਨੇ ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣੀ, ਤਾਂ ਉਨ੍ਹਾਂ ਨੂੰ ਪਿੱਸੂ ਪੈ ਗਏ । ਉਨ੍ਹਾਂ ਨੇ ਸੋਚਿਆ ਤੀਹ ਵਰ੍ਹਿਆਂ ਤੋਂ ਅਸੀਂ ਸ੍ਰੀ ਦਰਬਾਰ ਸਾਹਿਬ ਜੀ ਦਾ ਚੜ੍ਹਾਵਾ ਖਾਂਦੇ ਤੇ ਵਰਤਦੇ ਆਏ ਹਾਂ । ਜੇ ਗੁਰੂ ਜੀ ਅੰਦਰ ਆ ਗਏ, ਤਾਂ ਖ਼ਬਰੇ ਉਹ ਸਾਨੂੰ ਕੱਢ ਦੇਣ, ਜਾਂ ਸਾਥੋਂ ਚੜ੍ਹਤ ਚੜ੍ਹਾਵੇ ਦਾ ਲੇਖਾ ਮੰਗਣ ਅਤੇ ਇਸ ਨੂੰ ਸਭ ਦੇ ਸਾਂਝੇ ਕੰਮਾਂ ਲਈ ਵਰਤਣ ਦਾ ਤਰੀਕਾ ਤੋਰ ਦੇਣ । ਜੇ ਅਜਿਹਾ ਕੁਝ ਹੋ ਗਿਆ ਤਾਂ ਅਸੀਂ ਉਹ ਮੌਜਾਂ ਨਹੀਂ ਮਾਣ ਸਕਾਂਗੇ ਜਿਹੜੀਆਂ ਅਸੀਂ ਹੁਣ ਮਾਣਦੇ ਹਾਂ ।

ਪੁਜਾਰੀਆਂ, ਸੇਵਾਦਾਰਾਂ ਦੇ ਅੰਦਰ ਇਹੋ ਜਿਹੇ ਖਿਆਲ ਉਠੇ । ਇਸ ਕਰ ਕ੍ਰੇ ਜਦ ਉਨ੍ਹਾਂ ਨੇ ਗੁਰੂ ਜੀ ਨੂੰ ਸ੍ਰੀ ਦਰਬਾਰ ਸਾਹਿਬ ਵੱਲ ਆਉਂਦਿਆ ਡਿੱਠਾ, ਤਾਂ ਉਨ੍ਹਾਂ ਨੇ ਅੰਦਰੋਂ ਬੂਹੇ ਬੰਦ

ਕਰ ਲਏ । ਸ੍ਰੀ ਗੁਰੂ ਤੇਗ ਬਹਾਦਰ ਜੀ ਬਾਹਰੋਂ ਹੀ ਮੱਥਾ ਟੇਕ ਕੇ ਵਾਪਸ ਮੁੜ ਪਏ । ਪਿਛਾਂਹ ਮੁੜਨ ਲੱਗਿਆਂ ਆਪ ਦੇ ਮੂੰਹੋਂ ਇਕ ਵਾਕ ਨਿਕਲਿਆ, 'ਇਹ ਅੰਮ੍ਰਿਤਸਰੀਏ ਤਾਂ ਅੰਦਰ ਸੜੀਏ ਹਨ ।' ਆਪ ਦਾ ਇਹ ਬਚਨ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਬਾਰੇ ਸੀ । ਆਪ ਦਾ ਭਾਵ ਇਹ ਸੀ ਕਿ ਇਨ੍ਹਾਂ ਪੁਜਾਰੀਆਂ, ਸੇਵਾਦਾਰਾਂ ਦੇ ਅੰਦਰ ਜਾਂ ਦਿਲ ਮਾਇਆ ਦੇ ਲਾਲਚ ਅਤੇ ਈਰਖਾ ਦੇ ਸਾੜੇ ਨਾਲ ਸੜੇ ਹੋਏ ਹਨ ।

ਗੁਰੂ ਜੀ ਸ੍ਰੀ ਅੰਮ੍ਰਿਤਸਰੋਂ ਤੁਰ ਕੇ ਵੱਲੇ ਪਿੰਡ ਪੁੱਜੇ । ਉਥੇ ਆਪ ਪਿੰਡ ਦੇ ਨੇੜੇ ਇਕ ਰੁੱਖ ਹੇਠ ਜਾ ਬੈਠੇ । ਮਗਰੋਂ ਸ੍ਰੀ ਅੰਮ੍ਰਿਤਸਰ ਦੀ ਸੰਗਤ ਨੂੰ ਪਤਾ ਲੱਗਾ ਕਿ ਨੌਵੇਂ ਗੁਰੂ ਜੀ ਆਏ ਸਨ ਅਤੇ ਆ ਕੇ ਮੁੜ ਗਏ ਹਨ । ਉਨ੍ਹਾਂ ਨੂੰ ਪੁਜਾਰੀਆਂ ਦੇ ਵਤੀਰੇ ਤੇ ਗੁਰੂ ਜੀ ਦੇ ਬਚਨਾਂ ਦਾ ਵੀ ਪਤਾ ਲੱਗਾ । ਉਨ੍ਹਾਂ ਨੂੰ ਬੜਾ ਦੁੱਖ ਲੱਗਾ । ਉਹ ਹੁਮ-ਹੁਮਾ ਕੇ ਗੁਰੂ ਜੀ ਪਾਸ ਪੁੱਜੇ, ਸਭ ਤੋਂ ਅੱਗੇ ਅੰਮ੍ਰਿਤਸਰੀ ਮਾਈਆਂ ਦਾ ਜੱਥਾ ਸੀ, ਮਗਰੇ-ਮਗਰ ਮਰਦ ਵੀ ਪਹੁੰਚ ਗਏ । ਮਾਈਆਂ ਨੇ ਬੇਨਤੀ ਕੀਤੀ ।

'ਸੱਚੇ ਪਾਤਸ਼ਾਹ ! ਪੁਜਾਰੀਆਂ ਨੇ ਬੜੀ ਭੁੱਲ ਕੀਤੀ ਹੈ । ਉਨ੍ਹਾਂ ਦੀ ਕਰਤੂਤ ਸੁਣ ਕੇ ਬੜਾ ਦੁੱਖ ਹੋਇਆ ਹੈ, ਪਰ ਉਹ ਭੁੱਲੜ ਹਨ, ਭੁਲਣਹਾਰ ਇਨਸਾਨ ਹਨ । ਆਪ ਬਖਸ਼ਣਹਾਰ ਹੋ। ਆਪ ਪਾਪੀਆਂ ਦੇ ਤਾਰਨਹਾਰ ਹੋ । ਉਨ੍ਹਾਂ ਦੀ ਥਾਂ ਅਸੀਂ ਮਾਫੀ ਮੰਗਦੀਆਂ ਹਾਂ । ਆਪ ਮਿਹਰ ਕਰੋ ਤੇ ਹੁਕਮ ਕਰੋ ਕਿ ਆਪ ਦਾ ਅੰਮ੍ਰਿਤਸਰੀਏ ਅੰਦਰ ਸੜੀਏ, ਵਾਲਾ ਬਚਨ ਕਿਸੇ ਅੰਮ੍ਰਿਤਸਰੀਏ ਉਪਰ ਲਾਗੂ ਨਹੀਂ ਹੋਵੇਗਾ । ਆਪ ਸਭ ਨੂੰ ਮਾਫੀ ਦਿਓ ।'

ਬਾਕੀ ਦੀ ਸੰਗਤ ਨੇ ਵੀ ਅੰਮ੍ਰਿਤਸਰੀ ਮਾਈਆਂ ਦਾ ਪਿੱਛਾ

ਪੂਰਿਆ ਅਤੇ ਮਾਫੀ ਵਾਸਤੇ ਹਾੜੇ ਕੱਢੇ । ਅੰਮ੍ਰਿਤਸਰੀ ਸੰਗਤ ਦਾ ਅਤੇ ਖਾਸ ਕਰ ਕੇ ਅੰਮ੍ਰਿਤਸਰੀ ਮਾਈਆਂ ਦਾ ਪ੍ਰੇਮ ਅਤੇ ਸਿੱਖੀ ਭਾਵ ਦੇਖ ਕੇ ਗੁਰੂ ਜੀ ਬੜੇ ਖੁਸ਼ ਹੋਏ । ਆਪ ਨੇ ਸਭ ਦੀ ਬੇਨਤੀ ਪ੍ਰਵਾਨ ਕੀਤੀ ਤੇ ਸਭ ਅੰਮ੍ਰਿਤਸਰੀਆਂ ਨੂੰ ਮਾਫ ਕੀਤਾ । ਨਾਲ ਹੀ ਆਪ ਨੇ ਅੰਮ੍ਰਿਤਸਰੀ ਮਾਈਆਂ ਨੂੰ ਇਹ ਵਰ ਦਿੱਤਾ:

*ਮਾਈਆਂ ਰੱਬ ਰਜਾਈਆਂ*

ਫੇਰ ਗੁਰੂ ਜੀ ਨੇ ਅੰਮ੍ਰਿਤਸਰੀ ਸੰਗਤ ਨੂੰ ਵਾਪਸ ਜਾਣ ਦੀ ਆਗਿਆ ਕੀਤੀ । ਮਗਰੋਂ ਵੱਲੇ ਪਿੰਡ ਦੀ ਇਕ ਮਾਈ ਗੁਰੂ ਜੀ ਪਾਸ ਹਾਜ਼ਰ ਹੋਈ । ਉਸ ਨੇ ਬੜੇ ਅਦਬ ਨਾਲ ਹੱਥ ਜੋੜ ਕੇ ਬੇਨਤੀ ਕੀਤੀ- 'ਸੱਚੇ ਪਾਤਸ਼ਾਹ ! ਮੇਰੇ ਘਰ ਚਰਨ ਪਾਓ ਅਤੇ ਮੇਰਾ ਤਿਆਰ ਕੀਤਾ ਰੁੱਖਾ-ਮਿੱਸਾ ਭੋਜਨ ਛਕੋ ।' ਗੁਰੂ ਜੀ ਉਸ ਮਾਈ ਦੇ ਘਰ ਗਏ । ਕੁਝ ਚਿਰ ਮਗਰੋਂ ਗੁਰੂ ਜੀ ਵਾਪਸ ਬਕਾਲੇ ਜਾ ਪਹੁੰਚੇ ਅਤੇ ਉਥੋਂ ਕੀਰਤਪੁਰ ਨੂੰ ਚਲੇ ਗਏ ।

ਵੱਲੇ ਦੇ ਬਾਹਰ, ਜਿਸ ਥਾਂ ਗੁਰੂ ਜੀ ਬੈਠੇ ਸਨ, ਉਥੇ ਗੁਰਦੁਆਰਾ ਦਮਦਮਾ ਸਾਹਿਬ ਹੈ । ਮਾਈ ਦੇ ਕੋਠੇ ਵਾਲੀ ਥਾਂ 'ਤੇ ਗੁਰਦੁਆਰਾ ਕੋਠਾ ਸਾਹਿਬ ਹੈ । ਏਥੇ ਮਾਘ ਦੀ ਪੁੰਨਿਆਂ ਦਾ ਬੜਾ ਭਾਰੀ ਮੇਲਾ ਲੱਗਦਾ ਹੈ ।

## ਪ੍ਰਸ਼ਨ

੧) ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ੍ਰੀ ਅੰਮ੍ਰਿਤਸਰ ਜਾਣ ਅਤੇ ਉਥੋਂ ਮੁੜਨ ਦੀ ਸਾਖੀ ਦੱਸੋ ?

# ੮. ਕਸ਼ਮੀਰੀ ਪੰਡਤਾਂ ਦੀ ਪੁਕਾਰ

ਦੇਸ਼ ਵਿਚ ਮੁਗਲ-ਮੁਸਲਮਾਨਾਂ ਦਾ ਰਾਜ ਸੀ । ਦਿੱਲੀ ਦੇ ਤਖ਼ਤ ਉੱਪਰ ਉਸ ਵੇਲੇ ਔਰੰਗਜ਼ੇਬ ਬੈਠਾ ਹੋਇਆ ਸੀ । ਉਹ ਬੜਾ ਕੱਟੜ ਅਤੇ ਪੱਥਰ-ਦਿਲ ਸੀ । ਉਹ ਚਾਹੁੰਦਾ ਸੀ ਕਿ ਦੇਸ਼ ਭਰ ਵਿਚ ਇਸਲਾਮ ਤੋਂ ਬਿਨਾਂ ਹੋਰ ਕੋਈ ਧਰਮ ਨਾ ਰਹੇ । ਇਸ ਕਰ ਕੇ ਉਸ ਨੇ ਹੁਕਮ ਚਾੜ੍ਹ ਦਿੱਤੇ ਸਨ ਕਿ ਹਿੰਦੂਆਂ ਦੇ ਮੰਦਰ ਢਾਹ ਕੇ ਉਥੇ ਮਸੀਤਾਂ ਬਣਾਈਆਂ ਜਾਣ ਅਤੇ ਹਿੰਦੂਆਂ ਨੂੰ ਜ਼ੋਰਾ-ਜਬਰੀ ਮੁਸਲਮਾਨ ਬਣਾਇਆ ਜਾਵੇ ।

ਉਸ ਦੇ ਇਨ੍ਹਾਂ ਹੁਕਮਾਂ ਉੱਪਰ ਕਰੜੀ ਵਰਤੋਂ ਹੋਣ ਲੱਗ ਪਈ । ਲੱਖਾਂ ਹੀ ਹਿੰਦੂ ਬਦੋ-ਬਦੀ ਮੁਸਲਮਾਨ ਬਣਾਏ ਗਏ । ਜਿਹੜੇ ਆਪਣਾ ਧਰਮ ਛੱਡਣੋਂ ਨਾਂਹ ਕਰਦੇ, ਉਹ ਕਤਲ ਕੀਤੇ ਜਾਂਦੇ ਸਨ ।

ਔਰੰਗਜ਼ੇਬ ਬਾਰੇ ਲੋਕਾਂ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਉਹ ਰੋਜ਼ ਹਿੰਦੂਆਂ ਦੇ ਸਵਾ ਮਣ ਜਨੇਊ ਲੁਹਾ ਕੇ ਉਨ੍ਹਾਂ ਹਿੰਦੂਆਂ ਨੂੰ ਕਲਮਾ ਪੜ੍ਹਾ ਕੇ ਰੋਟੀ ਖਾਇਆ ਕਰਦਾ ਸੀ । ਥਾਂ-ਥਾਂ ਬਾਦਸ਼ਾਹ ਦੇ ਬੰਦੇ ਇਸ ਕੰਮ ਵਿਚ ਲੱਗੇ ਹੋਏ ਸਨ । ਸਾਰੇ ਦੇਸ਼ ਵਿਚ ਹਾ-ਹਾ-ਕਾਰ ਮੱਚੀ ਹੋਈ ਸੀ ।

ਕਸ਼ਮੀਰ ਵਿਚ ਵੀ ਏਹੀ ਹਾਲ ਸੀ । ਨਹੀਂ, ਸਗੋਂ ਓਥੇ ਹੋਰ ਸਭ ਥਾਵਾਂ ਨਾਲੋਂ ਹਿੰਦੂਆਂ ਉੱਤੇ ਵਧੇਰੇ ਸਖ਼ਤੀ ਹੁੰਦੀ ਸੀ । ਓਥੋਂ ਦਾ ਹਾਕਮ ਬੜਾ ਹੀ ਬੇ-ਕਿਰਕ ਸੀ । ਉਸ ਨੇ ਕਸ਼ਮੀਰੀ ਹਿੰਦੂਆਂ ਨੂੰ ਦਬਾਦਬ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿੱਤਾ । ਉਸ ਨੇ

ਬਹੁਤਾ ਧਿਆਨ ਕਸ਼ਮੀਰੀ ਪੰਡਤਾਂ ਵੱਲ ਦਿੱਤਾ । ਉਸ ਨੇ ਸੋਚਿਆ ਕਿ ਜੇ ਪੰਡਤ ਮੁਸਲਮਾਨ ਬਣ ਜਾਣ ਤਾਂ ਬਾਕੀ ਦੀਆਂ ਜਾਤਾਂ ਦੇ ਲੋਕ ਉਨ੍ਹਾਂ ਦੀ ਰੀਸੇ ਸੌਖੇ ਹੀ ਕਲਮਾਂ ਪੜ੍ਹ ਲੈਣਗੇ । ਇਹ ਸੋਚ ਕੇ ਉਸ ਨੇ ਕਸ਼ਮੀਰੀ ਪੰਡਤਾਂ ਉੱਪਰ ਅੱਤ ਦੀ ਸਖ਼ਤੀ ਕਰਨੀ ਆਰੰਭ ਕਰ ਦਿੱਤੀ । ਬਹੁਤ ਸਾਰੇ ਪੰਡਤ ਇਹ ਸਖ਼ਤੀ ਝਲ ਨਾ ਸਕੇ ਅਤੇ ਮੁਸਲਮਾਨ ਬਣ ਗਏ । ਇਹ ਹਾਲ ਵੇਖ ਕੇ ਮੁਖੀ ਪੰਡਤਾਂ ਨੇ ਉਸ ਨਾਲ ਮੁਲਾਕਾਤ ਕੀਤੀ ਅਤੇ ਉਸ ਨੂੰ ਕਿਹਾ-- 'ਧਰਮ ਬਦਲਣ ਬਾਰੇ ਸੋਚਣ ਲਈ ਸਾਨੂੰ ਛਿਆਂ ਮਹੀਨਿਆਂ ਦੀ ਮੁਹਲਤ ਦਿੱਤੀ ਜਾਵੇ !' ਸੂਬੇ ਨੇ ਕਿਹਾ-- 'ਚੰਗਾ ! ਛੇ ਮਹੀਨੇ ਸੋਚ-ਵਿਚਾਰ ਲਵੋ । ਫੇਰ ਜਾਂ ਤਾਂ ਕਲਮਾ ਪੜ੍ਹ ਕੇ ਮੁਸਲਮਾਨ ਬਣ ਜਾਇਓ, ਨਹੀਂ ਤਾਂ ਮਾਰੇ ਜਾਓਗੇ ।'

ਇਨ੍ਹਾਂ ਪੰਡਤਾਂ ਨੇ ਇਕ ਮੰਦਰ ਵਿਚ ਇਕੱਠ ਕੀਤਾ । ਚੋਖੀ-ਵਿਚਾਰ ਮਗਰੋਂ ਉਨ੍ਹਾਂ ਨੇ ਫੈਸਲਾ ਕੀਤਾ ਕਿ ਧਰਮ ਦੀ ਰੱਖਿਆ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲਈ ਜਾਵੇ ਅਤੇ ਉਨ੍ਹਾਂ ਅੱਗੇ ਪੁਕਾਰ ਕੀਤੀ ਜਾਵੇ । ਇਹ ਫੈਸਲਾ ਕਰ ਕੇ ਉਹ ਸ੍ਰੀ ਅਨੰਦਪੁਰ ਸਾਹਿਬ ਪੁੱਜੇ । ਗਲਾਂ ਵਿਚ ਪੱਲੇ ਪਾ ਕੇ ਹੱਥ ਜੋੜ ਕੇ, ਸਿਰ ਨਿਵਾ ਕੇ, ਉਨ੍ਹਾਂ ਨੇ ਆਪਣੇ ਨਾਲ ਹੋਈ ਬੀਤੀ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਅਤੇ ਕਿਹਾ-- 'ਜਿਵੇਂ ਜਾਣਦੇ ਹੋ ਸਾਡਾ ਧਰਮ ਬਚਾਓ ।'

ਪੰਡਤਾਂ ਦੀ ਦੁੱਖ ਭਰੀ ਕਹਾਣੀ ਅਤੇ ਪੁਕਾਰ ਸੁਣ ਕੇ ਗੁਰੂ ਜੀ ਸੋਚੀਂ ਪੈ ਗਏ । ਇੰਨੇ ਚਿਰ ਨੂੰ ਦਸਵੇਂ ਪਾਤਸ਼ਾਹ ਖੇਡੋਂ ਹਟ ਕੇ ਗੁਰੂ ਜੀ ਪਾਸ ਆ ਬੈਠੇ । ਸ੍ਰੀ ਗੁਰੂ ਜੀ ਨੂੰ ਸੋਚੀਂ ਪਏ ਵੇਖ ਕੇ ਕਹਿਣ ਲੱਗੇ-- "ਪਿਤਾ ਜੀ ! ਕੀ ਸੋਚ ਰਹੇ ਹੋ ? ਕੀ

ਕਹਿੰਦੇ ਹਨ ਇਹ ਭਲੇ ਲੋਕ ?"

ਅੱਗੋਂ ਗੁਰੂ ਜੀ ਬੋਲੇ- 'ਇਹ ਕਸ਼ਮੀਰ ਦੇ ਪੰਡਤ ਹਨ । ਇਹ ਕਹਿੰਦੇ ਹਨ ਕਿ ਸਾਡਾ ਧਰਮ ਬਚਾਓ । ਇਨ੍ਹਾਂ ਦਾ ਧਰਮ ਬਚਾਉਣ ਲਈ ਕਿਸੇ ਅਤੀ ਪਵਿੱਤਰ ਮਹਾਂ ਪੁਰਸ਼ ਦੀ ਸ਼ਹੀਦੀ ਦੀ ਲੋੜ ਹੈ। ਸੋਚ ਇਸ ਗੱਲ ਦੀ ਹੈ ਕਿ ਅਜਿਹਾ ਪਵਿੱਤਰ ਮਹਾਂ ਪੁਰਸ਼ ਕਿਥੋਂ ਲਭੇ, ਜੋ ਇਨ੍ਹਾਂ ਦਾ ਧਰਮ ਬਚਾਉਣ ਲਈ ਸੀਸ ਦੇਵੇ ।'

ਇਹ ਸੁਣ ਕੇ ਦਸਵੇਂ ਪਾਤਿਸ਼ਾਹ ਬੋਲੇ– 'ਪਿਤਾ ਜੀ ! ਮੈਂ ਦੱਸਾਂ ? ਆਪ ਨਾਲੋਂ ਵਧੇਰੇ ਉੱਚਾ-ਸੁੱਚਾ ਮਹਾਂ ਪੁਰਸ਼ ਹੋਰ ਕੌਣ ਹੋ ਸਕਦਾ ਹੈ ? ਆਪ ਹੀ ਇਨ੍ਹਾਂ ਦੇ ਧਰਮ ਦੀ ਰੱਖਿਆ ਕਰੋ।'

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪੰਡਤਾਂ ਨੂੰ ਕਿਹਾ- 'ਤੁਸੀਂ ਜਾ ਕੇ ਕਹਿ ਦਿਓ ਕਿ ਸਾਡੇ ਧਾਰਮਿਕ ਆਗੂ ਗੁਰੂ ਤੇਗ ਬਹਾਦਰ ਸਾਹਿਬ ਜੀ ਹਨ, ਜੇ ਉਹ ਮੁਸਲਮਾਨ ਬਣ ਜਾਣ ਤਾਂ ਸਾਰੇ ਕਸ਼ਮੀਰੀ ਪੰਡਤ ਮੁਸਲਮਾਨ ਬਣ ਜਾਣਗੇ ।'

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣੀ ਗਈ । ਉਹ ਖੁਸ਼ ਹੋ ਗਏ । ਉਨ੍ਹਾਂ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਵਿਦਾ ਹੋਏ ।

## ਪ੍ਰਸ਼ਨ

੧) ਮੁਸਲਮਾਨ ਹਕੂਮਤ ਨੇਂ ਹਿੰਦੂਆਂ ਬਾਰੇ ਕੀ ਨੀਤੀ ਧਾਰ ਰੱਖੀ ਸੀ ?

੨) ਕਸ਼ਮੀਰੀ ਪੰਡਤਾਂ ਨੇ ਕਸ਼ਮੀਰ ਦੇ ਹਾਕਮ ਨੂੰ ਕੀ ਕਿਹਾ ਅਤੇ ਕਿਉਂ ਕਿਹਾ?

੩) ਕਸ਼ਮੀਰੀ ਪੰਡਤ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਕਿਉਂ ਆਏ ? ਉਨ੍ਹਾਂ ਨੇ ਕੀ ਪੁਕਾਰ ਕੀਤੀ ?

੪) ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਗੁਰੂ ਜੀ ਨੇ ਕੀ ਕਿਹਾ ? ਅਤੇ ਅੱਗੋਂ ਦਸਮ ਪਾਤਸ਼ਾਹ ਜੀ ਨੇ ਕੀ ਕਿਹਾ ?

# ੯. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਰਮ ਦੀ ਰੱਖਿਆ ਲਈ ਜਾਨ ਵਾਰਨ ਦਾ ਫੈਸਲਾ ਕਰ ਲਿਆ ।

ਗੁਰੂ ਜੀ ਦੇ ਹੁਕਮ ਮੂਜਬ ਪੰਡਤਾਂ ਨੇ ਕਸ਼ਮੀਰ ਦੇ ਹਾਕਮ ਨੂੰ ਜਾ ਆਖਿਆ – 'ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਾਡੇ ਗੁਰੂ ਹਨ । ਅਸੀਂ ਉਨ੍ਹਾਂ ਦੇ ਮਗਰ ਹਾਂ । ਜੇ ਉਹ ਮੁਸਲਮਾਨ ਹੋ ਜਾਣ, ਤਾਂ ਅਸੀਂ ਸਾਰੇ ਕਸ਼ਮੀਰੀ ਪੰਡਤ ਇਸਲਾਮ ਕਬੂਲ ਕਰ ਲਵਾਂਗੇ ।' ਉਸ ਨੇ ਇਹੋ ਗੱਲ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਜਾ ਆਖੀ । ਸ੍ਰੀ ਅਨੰਦਪੁਰ ਸਾਹਿਬ ਉਸ ਦੇ ਹਕੂਮਤ ਦੇ ਘੇਰੇ ਤੋਂ ਬਾਹਰ ਜੁ ਸੀ । ਔਰੰਗਜ਼ੇਬ ਨੇ ਤੁਰੰਤ ਹੁਕਮ ਚਾੜ੍ਹ ਦਿੱਤੇ ਕਿ 'ਗੁਰੂ ਜੀ ਨੂੰ ਫੜ ਕੇ ਦਿੱਲੀ ਲਿਆਂਦਾ ਜਾਵੇ ।'

ਪੰਡਤਾਂ ਨੂੰ ਵਿਦਾ ਕਰ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਆਪ ਹੀ ਦਿੱਲੀ ਵੱਲ ਨੂੰ ਤੁਰ ਪਏ । ਉਨ੍ਹਾਂ ਦਾ ਇਰਾਦਾ ਇਹ ਸੀ ਕਿ ਲੋਕਾਂ ਨੂੰ ਮੁਸਲਮਾਨ ਹਕੂਮਤ ਦੇ ਜਬਰ ਵਿਰੁੱਧ ਜਗਾਇਆ ਜਾਵੇ ਅਤੇ ਇਸ ਜੁਲਮ ਦੇ ਟਾਕਰੇ ਲਈ ਤਿਆਰ ਕੀਤਾ ਜਾਵੇ । ਆਪ ਜੀ ਦੇ ਉਪਦੇਸ਼ ਦਾ ਤੱਤ ਇਹ ਸੀ– **'ਨਾ ਕਿਸੇ ਨੂੰ ਡਰਾਓ ਅਤੇ ਨਾ ਕਿਸੇ ਦਾ ਡਰ ਮੰਨੋ, ਨਾ ਕਿਸੇ ਉਤੇ ਜ਼ਬਰ ਕਰੋ ਅਤੇ ਨਾ ਕਿਸੇ ਦਾ ਜ਼ਬਰ ਜਰੋ । ਭੇਡਾਂ ਬੱਕਰੀਆਂ ਬਣ ਕੇ ਜੀਉਣ ਨਾਲੋਂ ਸ਼ੇਰ ਬਣ ਕੇ ਲੜਨਾ ਮਰਨਾ ਚੰਗਾ ਹੈ। ਧਰਮ ਛੱਡ, ਜਾਨ ਬਖਸ਼ਾਉਣ ਨਾਲੋਂ ਧਰਮ ਦੀ ਖਾਤਰ ਜਾਨ ਦੇ ਦੇਣੀ ਚੰਗੀ ਹੈ ।**

ਇਹ ਉਪਦੇਸ਼ ਕਰਦੇ ਅਤੇ ਲੋਕਾਂ ਨੂੰ ਜਗਾਉਂਦੇ ਤੇ ਤਕੜਿਆਂ ਕਰਦੇ-ਕਰਦੇ ਗੁਰੂ ਜੀ ਆਗਰੇ ਪਹੁੰਚ ਗਏ । ਉਥੇ ਉਨ੍ਹਾਂ ਨੇ ਇਕ ਬਾਗ ਵਿਚ ਡੇਰਾ ਲਾਇਆ । ਆਪ ਨੇ ਪੰਜਾਂ ਸਿੱਖਾਂ ਤੋਂ ਬਗੈਰ ਹੋਰ ਸਭ ਨੂੰ ਮੋੜ ਦਿੱਤਾ ।

ਉਧਰੋਂ ਬਾਦਸ਼ਾਹ ਦੇ ਆਦਮੀ ਗੁਰੂ ਜੀ ਦੀ ਭਾਲ ਵਿਚ ਸਨ । ਆਗਰੇ ਪਹੁੰਚ ਕੇ ਗੁਰੂ ਜੀ ਨੇ ਆਪਣੇ ਆਪ ਨੂੰ ਪ੍ਰਗਟ ਕਰ ਦਿੱਤਾ । ਦਿੱਲੀ ਤੋਂ ਸਵਾਰ ਆਪ ਜੀ ਨੂੰ ਫੜ ਕੇ ਲਿਆਉਣ ਲਈ ਭੇਜੇ ਗਏ । ਇਸ ਤਰ੍ਹਾਂ ਗੁਰੂ ਜੀ ਅਤੇ ਉਨ੍ਹਾਂ ਦੇ ਪੰਜ ਸਿੱਖ ਦਿੱਲੀ ਪੁੱਜੇ । ਉਥੇ ਉਨ੍ਹਾਂ ਨੂੰ ਕੈਦ ਕੀਤਾ ਗਿਆ ਅਤੇ ਉਨ੍ਹਾਂ ਉੱਪਰ ਕਰੜੇ ਪਹਿਰੇ ਲਾ ਦਿੱਤੇ ਗਏ । ਉਨ੍ਹਾਂ ਨੂੰ ਕਿਹਾ ਗਿਆ ਕਿ 'ਜਾਂ ਤਾਂ ਮੁਸਲਮਾਨ ਬਣਨਾ ਮੰਨ ਜਾਓ, ਨਹੀਂ ਤਾਂ ਮਰਨ ਲਈ ਤਿਆਰ ਹੋ ਜਾਓ ।'

ਗੁਰੂ ਜੀ ਤੇ ਉਨ੍ਹਾਂ ਦੇ ਸਿੱਖਾਂ ਨੇ ਗੱਜ ਕੇ ਕਹਿ ਦਿੱਤਾ– 'ਅਸਾਂ ਜੀਉਣ ਦੀ ਖਾਤਰ ਧਰਮ ਨਹੀਂ ਛੱਡਣਾ । ਤੁਹਾਡਾ ਜੋ ਜੀਅ ਕਰਦਾ ਹੈ, ਸੋ ਕਰੋ ।'

ਇਹ ਗੱਲ ਸੁਣ ਕੇ ਬਾਦਸ਼ਾਹ ਦੇ ਆਦਮੀਆਂ ਨੇ ਗੁਰੂ ਜੀ ਤੇ ਉਨ੍ਹਾਂ ਦੇ ਸਿੱਖਾਂ ਉੱਪਰ ਕਈ ਤਰ੍ਹਾਂ ਦੀ ਸਖ਼ਤੀ ਕਰਨੀ ਸ਼ੁਰੂ ਕਰ ਦਿੱਤੀ ।

ਗੁਰੂ ਜੀ ਦੇ ਨਾਲ ਆਏ ਇਕ ਸਿੱਖ ਨੇ ਗੁਰੂ ਜੀ ਨੂੰ ਕਿਹਾ- 'ਸੱਚੇ ਪਾਤਸ਼ਾਹ ! ਜੇ ਹੁਕਮ ਦਿਓ ਤਾਂ ਦਿੱਲੀ ਤੇ ਲਾਹੌਰ ਦੇ ਤਖਤੇ ਭਿੜਾ ਦਿਆਂ, ਇਨ੍ਹਾਂ ਜ਼ਾਬਰਾਂ ਜਾਲਮਾਂ ਦਾ ਬੀ ਨਾਸ ਕਰ ਦਿਆਂ ।'

ਗੁਰੂ ਜੀ ਨੇ ਉਸ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਆਖਿਆ- 'ਜਿਸ ਦਰ ਤੋਂ ਤੈਨੂੰ ਇਹ ਤਾਕਤ ਮਿਲੀ ਹੈ, ਉਥੇ ਇਸ ਦਾ ਘਾਟਾ ਨਹੀਂ । ਇਹ ਤਾਕਤ ਪ੍ਰਾਪਤ ਕਰ ਕੇ ਇਸ ਨੂੰ

ਜਰਨਾ ਠੀਕ ਹੁੰਦਾ ਹੈ । ਕਰਤਾਰ ਦਾ ਭਾਣਾ ਜਿਵੇਂ ਹੈ ਤਿਵੇਂ ਹੀ ਹੋਣ ਦੇਣਾ ਚਾਹੀਦਾ ਹੈ ।'

ਕਈ ਦਿਨ ਗੁਰੂ ਜੀ ਨੂੰ ਸਖ਼ਤ ਤੋਂ ਸਖ਼ਤ ਦੁੱਖ ਦਿੱਤੇ ਜਾਂਦੇ ਰਹੇ । ਅੰਤ ਨੂੰ ਉਨ੍ਹਾਂ ਨੂੰ ਕਿਹਾ ਗਿਆ ਕਿ 'ਤੁਹਾਨੂੰ ਤਿੰਨਾਂ ਗੱਲਾਂ ਵਿੱਚੋਂ ਇਕ ਕਰਨੀ ਪਵੇਗੀ– ਜਾਂ ਤਾਂ **ਇਸਲਾਮ ਕਬੂਲ ਕਰੋ,** ਜਾਂ **ਕਰਾਮਾਤ ਵਿਖਾਓ** ਅਤੇ ਜਾਂ **ਫੇਰ ਕਤਲ ਕੀਤੇ ਜਾਣ ਲਈ ਤਿਆਰ ਹੋ ਜਾਓ** !'

ਸ੍ਰੀ ਗੁਰੂ ਜੀ ਨੇ ਉੱਤਰ ਦਿੱਤਾ ਕਿ- 'ਨਾ ਅਸਾਂ ਕਰਾਮਾਤ ਵਿਖਾਉਣੀ ਹੈ ਅਤੇ ਨਾ ਹੀ ਅਸਾਂ ਧਰਮ ਛੱਡਣਾ ਹੈ । ਤੁਸੀਂ ਜੋ ਤੁਹਾਡਾ ਜੀਅ ਕਰਦਾ ਹੈ, ਕਰ ਲਵੋ, ਆਪ ਦੇ ਇਹ ਬਚਨ ਸੁਣ ਕੇ ਆਪ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਲਿਜਾ ਕੇ ਲੋਕਾਂ ਦੇ ਰੂਬਰੂ ਸ਼ਹੀਦ ਕੀਤਾ ਗਿਆ ।

ਉਸ ਥਾਂ ਗੁਰਦੁਆਰਾ 'ਸੀਸ ਗੰਜ' ਹੈ, ਇਸ ਤਰ੍ਹਾਂ ਗੁਰੂ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਸੀਸ ਦਿੱਤਾ । ਹਿੰਦੂ ਕੌਮ ਗੁਰੂ ਜੀ ਦੀ ਇਸ ਕੁਰਬਾਨੀ ਅਤੇ ਪਰਉਪਕਾਰ ਲਈ ਸਦਾ ਹੀ ਅਹਿਸਾਨਮੰਦ ਰਹੇਗੀ ।

## ਪ੍ਰਸ਼ਨ

੧) ਕਸ਼ਮੀਰੀ ਪੰਡਤਾਂ ਨੇ ਕਸ਼ਮੀਰ ਦੇ ਹਾਕਮਾਂ ਨੂੰ ਕੀ ਕਿਹਾ ਅਤੇ ਉਸ ਨੇ ਫਿਰ ਕੀ ਕੀਤਾ ?

੨) ਕਸ਼ਮੀਰੀ ਪੰਡਤਾਂ ਨੂੰ ਤੋਰ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀ ਕੀਤਾ ਅਤੇ ਕਿਉਂ ?

੩) ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਲਿਜਾਏ ਜਾਣ ਮਗਰੋਂ ਉਨ੍ਹਾਂ ਨਾਲ ਕੀ ਸਲੂਕ ਕੀਤਾ ਗਿਆ ?

੪) ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਖੀ ਲਿਖੋ ।

# ੧੦. ਸ੍ਰੀ ਦਸਮੇਸ਼ ਜੀ ਦੀ ਬਾਲ-ਲੀਲ੍ਹਾ

## (੧)

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਬਿਹਾਰ ਦੇ ਸ਼ਹਿਰ ਪਟਨੇ ਵਿਚ ਹੋਇਆ । ਸ੍ਰੀ ਗੁਰੂ ਤੇਗ ਬਹਾਦਰ ਜੀ ਉਸ ਵੇਲੇ ਆਸਾਮ ਵੱਲ ਗਏ ਹੋਏ ਸਨ । ਸ੍ਰੀ ਦਸਮੇਸ਼ ਜੀ ਦੇ ਜਨਮ ਮਗਰੋਂ ਛੇਤੀ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪੰਜਾਬ ਨੂੰ ਆ ਗਏ । ਆਪਣੇ ਪਰਿਵਾਰ ਨੂੰ ਉਹ ਪਟਨੇ ਸਾਹਿਬ ਹੀ ਛੱਡ ਆਏ । ਇਸ ਕਰ ਕੇ ਸ੍ਰੀ ਦਸਮੇਸ਼ ਜੀ ਨੇ ਆਪਣੀ ਉਮਰ ਦੇ ਪਹਿਲੇ ਪੰਜ-ਛੇ ਸਾਲ ਪਟਨੇ ਵਿਚ ਹੀ ਗੁਜ਼ਾਰੇ ।

ਸ੍ਰੀ ਦਸਮੇਸ਼ ਜੀ ਦੇ ਬਾਲ-ਪਨ ਦੀਆਂ ਕਈ ਸਾਖੀਆਂ ਪ੍ਰਸਿੱਧ ਹਨ । ਆਪ ਛੋਟੀ ਉਮਰ ਵਿਚ ਹੀ ਹਾਣੀਆਂ ਨਾਲ ਜਿਹੜੀਆਂ ਖੇਡਾਂ ਖੇਡਦੇ ਸਨ ਉਨ੍ਹਾਂ ਤੋਂ ਪਤਾ ਲੱਗਦਾ ਸੀ ਕਿ ਆਪ ਵੱਡੇ ਆਗੂ ਅਤੇ ਫੌਜੀ ਜਰਨੈਲ ਬਣਨਗੇ । ਉਹ ਆਪਣੇ ਮਗਰੋਂ ਆਪਣੇ ਹਾਣ ਦੇ, ਆਪ ਤੋਂ ਨਿੱਕੇ ਅਤੇ ਆਪ ਤੋਂ ਵੱਡੇ ਬਾਲਕਾਂ ਦੀ ਟੋਲੀ ਲਾਈ ਫਿਰਿਆ ਕਰਦੇ ਸਨ । ਸਭ ਬਾਲਕ ਉਨ੍ਹਾਂ ਦੇ ਆਖੇ ਹੇਠ ਚਲਦੇ ਸਨ ਅਤੇ ਜਿਵੇਂ ਉਹ ਕਹਿੰਦੇ ਸਨ ਤਿਵੇਂ ਹੀ ਕਰਦੇ ਸਨ । ਕਈ ਵੇਰ ਉਹ ਆਪਣੇ ਸਾਥੀਆਂ ਨੂੰ ਦੋਂਹ ਟੋਲੀਆਂ ਵਿਚ ਵੰਡ ਲਿਆ ਕਰਦੇ ਸਨ । ਇਕ ਟੋਲੀ ਦੇ ਮੁਖੀਏ ਉਹ ਆਪ ਬਣ ਜਾਂਦੇ ਸਨ । ਦੂਜੀ ਟੋਲੀ ਦਾ ਜਥੇਦਾਰ ਉਹ ਹੋਰ ਕਿਸੇ ਨੂੰ ਬਣਾ ਦੇਂਦੇ ਸਨ । ਫਿਰ ਦੋਵੇਂ ਟੋਲੀਆਂ ਆਪਸ ਵਿਚ ਲੜਾਈ ਕਰਦੀਆਂ ਸਨ । ਗੁਰੂ ਜੀ ਤੀਰ-ਕਮਾਨ ਨਾਲ ਖੇਡ ਕੇ ਖਾਸ ਖੁਸ਼

ਹੁੰਦੇ ਸਨ । ਉਹ ਬੜੇ ਪੱਕੇ ਨਿਸ਼ਾਨਚੀ ਸਨ । ਉਹ ਤੀਰ ਐਨ ਨਿਸ਼ਾਨੇ ਸਿਰ ਮਾਰਿਆ ਕਰਦੇ ਸਨ । ਉਨ੍ਹਾਂ ਦੇ ਤੀਰ ਹੋਰਨਾਂ ਨਾਲੋਂ ਵਧੇਰੇ ਦੂਰ ਤੀਕ ਜਾਂਦੇ ਸਨ ।

(੨)

ਇਕ ਦਿਨ ਸ੍ਰੀ ਦਸਮੇਸ਼ ਜੀ ਆਪਣੇ ਬਾਲਕਾਂ ਦੀ ਫੌਜ ਲਈ ਬਾਜ਼ਾਰ ਵਿਚ ਨੱਸ-ਭੱਜ ਤੇ ਖੇਡ-ਕੁੱਦ ਰਹੇ ਸਨ । ਪਟਨੇ ਦਾ ਵੱਡਾ ਨਵਾਬ ਉਧਰ ਦੀ ਲੰਘਿਆ, ਨਵਾਬ ਦੇ ਬੰਦਿਆਂ ਨੇ ਸ੍ਰੀ ਦਸਮੇਸ਼ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਕਿਹਾ– "ਬਾਲਕੋ ! ਨਵਾਬ ਆ ਰਹੇ ਹਨ; ਅਦਬ ਨਾਲ ਖੜੇ ਹੋ ਜਾਓ ਅਤੇ ਉਨ੍ਹਾਂ ਨੂੰ ਸਲਾਮ ਕਰੋ !"

ਸ੍ਰੀ ਦਸਮੇਸ਼ ਜੀ ਨੇ ਆਪਣੇ ਸਾਥੀਆਂ ਨੂੰ ਕਿਹਾ– "ਨਹੀਂ ਭਾਈ ! ਆਪਾਂ ਨੇ ਨੜੇ ਨਵਾਬ ਨੂੰ ਸਲਾਮ ਕੋਈ ਨਹੀਂ ਜੇ ਕਰਨੀ, ਅਸੀਂ ਤਾਂ ਉਹਦਾ ਮੂੰਹ ਚਿੜਾਉਣ ਅਤੇ 'ਊਈ ਊਈ' ਕਰਨਾ ਜੇ, ਤਕੜੇ ਹੋ ਜਾਓ, ਮੇਰੇ ਵੱਲ ਧਿਆਨ ਰੱਖਿਓ, ਜਿਵੇਂ ਮੈਂ ਕਰਾਂਗਾ ਤਿਵੇਂ ਕਰਿਓ ।"

ਸਾਰੇ ਬਾਲ ਡਟ ਕੇ ਖੜੋ ਗਏ । ਨਵਾਬ ਦੇ ਬੰਦੇ ਬੜੇ ਖੁਸ਼ ਹੋਏ । ਸਮਝੇ ਕਿ ਇਹ ਬੀਬੇ ਬਾਲ ਨਵਾਬ ਸਾਹਿਬ ਦਾ ਅਦਬ ਕਰਨ ਲਈ ਖੜੇ ਹੋਏ ਹਨ । ਨਵਾਬ ਨੇੜੇ ਪੁੱਜਾ ਤੇ ਸ੍ਰੀ ਦਸਮੇਸ਼ ਜੀ ਵੱਲੋਂ ਇਸ਼ਾਰਾ ਹੋਇਆ । ਸਾਰੇ ਹੀ ਬਾਲਕਾਂ ਨੇ ਨਵਾਬ ਦਾ ਮੂੰਹ ਚਿੜਾਇਆ ਅਤੇ 'ਊਈ-ਊਈ' ਕੀਤਾ । ਫੇਰ ਉਨ੍ਹਾਂ ਦੇ ਆਗੂ ਨੇ ਕਿਹਾ– 'ਹਰਨ ।' ਸਾਰੇ ਬਾਲ ਹਰਨ ਹੋ ਗਏ, ਦਗੜ-ਦਗੜ ਕਰਦੇ ਤੇ ਛਾਲਾਂ ਮਾਰਦੇ ਨੱਸ ਗਏ । ਨਵਾਬ ਇਹ ਕੁਝ ਵੇਖ ਕੇ ਬੜਾ ਹੈਰਾਨ ਹੋਇਆ । ਉਹ ਕਹਿਣ

ਲੱਗਾ– "ਕਿੰਨੇ ਨਿਡਰ ਹਨ, ਇਹ ਬਾਲ ! ਵੱਡੇ ਹੋ ਕੇ ਪਤਾ ਨਹੀਂ ਕੀ ਕਰ ਵਿਖਾਉਣਗੇ ?"

(੩)

ਪਟਨੇ ਸਾਹਿਬ ਰਹਿਣ ਸਮੇਂ ਸ੍ਰੀ ਦਸਮੇਸ਼ ਜੀ ਨੇ ਕਈਆਂ ਨੂੰ ਤਾਰਿਆ ਅਤੇ ਕਈਆਂ ਦੇ ਮਨਾਂ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ । ਗੰਗਾ ਕੰਢੇ ਪੂਜਾ-ਪਾਠ ਕਰਦੇ ਪੰਡਤ ਸ਼ਿਵ ਦੱਤ ਨੂੰ ਉਹ ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਰੂਪ ਹੋ ਕੇ ਵਿਖਾਈ ਦੇਂਦੇ ਰਹੇ ਅਤੇ ਉਸ ਦੇ ਭਟਕਦੇ ਮਨ ਨੂੰ ਸ਼ਾਂਤੀ ਦਿੰਦੇ ਰਹੇ । ਪੰਡਤ ਸ਼ਿਵ ਦੱਤ ਆਪ ਜੀ ਨੂੰ ਰੱਬ ਦਾ ਰੂਪ ਮੰਨਦਾ, ਆਪ ਜੀ ਨੂੰ 'ਬਾਲਾ ਪ੍ਰੀਤਮ' ਕਹਿ ਕੇ ਸੱਦਦਾ ਅਤੇ ਦਰਸ਼ਨ ਕਰ ਕੇ ਨਿਹਾਲ ਹੁੰਦਾ ਰਹਿੰਦਾ ।

(੪)

ਪੰਡਤ ਸ਼ਿਵ ਦੱਤ ਤੋਂ ਬਿਨਾਂ ਹੋਰ ਕਈ ਸ੍ਰੀ ਦਸਮੇਸ਼ ਜੀ ਨੂੰ ਰੱਬ ਦਾ ਰੂਪ ਮੰਨਦੇ, ਉਨ੍ਹਾਂ ਦਾ ਆਦਰ-ਸਤਿਕਾਰ ਕਰਦੇ ਅਤੇ ਉਨ੍ਹਾਂ ਨੂੰ ਪਿਆਰ ਕਰਦੇ ਸਨ । ਰਾਜਾ ਫਤਹਿ ਚੰਦ ਮੈਣੀ ਅਤੇ ਉਸ ਦੀ ਰਾਣੀ ਦਾ ਪ੍ਰੇਮ ਬਹੁਤ ਡੂੰਘਾ ਸੀ । ਉਹ ਪਿਆਰ ਇਉਂ ਪਿਆ । ਉਨ੍ਹਾਂ ਦੇ ਘਰ ਔਲਾਦ ਨਹੀਂ ਸੀ । ਉਨ੍ਹਾਂ ਪਹਿਲਾਂ ਪੰਡਤ ਸ਼ਿਵ ਦੱਤ ਨੂੰ ਕਿਹਾ– "ਸਾਡੇ ਲਈ ਅਰਦਾਸ ਕਰੋ । ਸਾਨੂੰ ਰੱਬ ਕੋਲੋਂ ਪੁੱਤਰ ਦੀ ਦਾਤ ਦਿਵਾਓ !"

ਪੰਡਤ ਸ਼ਿਵ ਦੱਤ ਨੇ ਉਨ੍ਹਾਂ ਨੂੰ ਕਿਹਾ– "ਮੈਂ ਕੀ ਅਰਦਾਸ ਕਰਨੀ ਹੈ । ਉਹ ਦਾਤਾ ਤਾਂ ਆਪ ਇਥੇ, ਇਸੇ ਸ਼ਹਿਰ ਵਿਚ ਬੰਦੇ ਦਾ ਰੂਪ ਧਾਰ ਕੇ ਆਇਆ ਹੋਇਆ ਹੈ । ਤੁਸੀਂ ਇਕ ਮਨ ਹੋ ਕੇ ਅਰਦਾਸ ਕਰੋ । ਮੇਰਾ ਉਹ ਬਾਲਾ ਪ੍ਰੀਤਮ ਤੁਹਾਨੂੰ ਆ ਕੇ

ਦਰਸ਼ਨ ਦੇਵੇਗਾ ਅਤੇ ਤੁਹਾਡੇ ਮਨ ਦੀ ਮੁਰਾਦ ਪੂਰੀ ਕਰੇਗਾ। ਜਿਸ ਰੂਪ ਵਿਚ ਚਾਹੋਗੇ, ਉਸੇ ਰੂਪ ਵਿਚ ਦਿਸੇਗਾ। ਅਰਦਾਸ ਕਰੋ ਅਤੇ ਭਰੋਸਾ ਰੱਖੋ।"

ਰਾਜਾ ਫਤਹ ਚੰਦ ਤੇ ਉਸ ਦੀ ਰਾਣੀ ਇਸ਼ਨਾਨ ਕਰ ਕੇ ਇਕ ਮਨ ਹੋ ਕੇ ਬੈਠ ਗਏ ਅਤੇ ਲੱਗੇ ਸ੍ਰੀ ਦਸਮੇਸ਼ ਜੀ ਨੂੰ ਯਾਦ ਕਰਨ। ਉਹ ਹਰ ਰੋਜ਼ ਚੋਖਾ-ਚੋਖਾ ਚਿਰ ਇਸ ਤਰ੍ਹਾਂ ਧਿਆਨ ਜੋੜੀ ਬੈਠੇ ਰਹਿਣ।

ਇਕ ਦਿਨ ਉਹ ਅੱਖਾਂ ਮੀਟੀ ਸਿਰ ਨਿਵਾਈ ਬੈਠੇ ਸ੍ਰੀ ਦਸਮੇਸ਼ ਜੀ ਨੂੰ ਚੇਤੇ ਕਰ ਰਹੇ ਸਨ। ਝਟ-ਪਟ ਦੋ ਨਿੱਕੀਆਂ-ਨਿੱਕੀਆਂ ਕੋਮਲ ਜਿਹੀਆਂ ਬਾਹਵਾਂ ਰਾਣੀ ਦੇ ਗਲ ਉਦਾਲੇ ਪੈ ਗਈਆਂ, ਘੁੱਟ ਕੇ ਜੱਫੀ ਪੈ ਗਈ ਅਤੇ ਗੋਦ ਵਿਚ ਇਕ ਸੁੰਦਰ ਨੂਰ-ਭਰੇ ਮੁਖੜੇ ਵਾਲਾ ਬਾਲਕ ਆ ਬੈਠਾ। ਫੇਰ ਮਿੱਠੀ ਜਿਹੀ ਆਵਾਜ਼ ਆਈ– "ਮਾਂ ਜੀ ! ਮੈਂ ਆ ਗਿਆ।"

ਰਾਣੀ ਨੇ ਅੱਖਾਂ ਖੋਲ੍ਹੀਆਂ, ਗੋਦੀ ਵਿਚ ਸ੍ਰੀ ਦਸਮੇਸ਼ ਬੈਠੇ ਤੱਕੇ। ਤੱਕ ਕੇ ਨਿਹਾਲ ਹੋ ਗਈ। ਕਹਿਣ ਲੱਗੀ– "ਕਿੰਨੇ ਚੰਗੇ ਹਨ ਮੇਰੇ ਭਾਗ ! ਇਸ ਰੱਬ ਦੇ ਰੂਪ ਨੇ ਮੈਨੂੰ ਮਾਂ ਜੀ ਆਖਿਆ ਹੈ। ਮੈਂ ਇਹੋ ਹੀ ਚਾਹੁੰਦੀ ਸਾਂ ਨਾ, ਕਿ ਕੋਈ ਮੈਨੂੰ ਮਾਂ ਜੀ ਆਖਣ ਵਾਲਾ ਹੋਵੇ। ਬਸ, ਮੇਰੀ ਖਾਹਸ਼ ਪੂਰੀ ਹੋ ਗਈ, ਪੰਡਤ ਹੋਰੀਂ ਸੱਚੇ ਨਿਕਲੇ।"

ਰਾਣੀ ਨੇ ਸ੍ਰੀ ਦਸਮੇਸ਼ ਜੀ ਨੂੰ ਘੁਟ ਕੇ ਛਾਤੀ ਨਾਲ ਲਾਇਆ ਅਤੇ ਫੇਰ ਉਨ੍ਹਾਂ ਦੇ ਪੈਰੀਂ ਹੱਥ ਲਾ ਕੇ ਆਪਣੇ ਮੱਥੇ ਨੂੰ ਲਾਏ। ਰਾਜੇ ਨੇ ਵੀ ਖੁਸ਼ੀ-ਖੁਸ਼ੀ ਉਨ੍ਹਾਂ ਦੇ ਪੈਰੀਂ ਹੱਥ ਲਾਏ ਅਤੇ ਉਨ੍ਹਾਂ ਨੂੰ ਕੁੱਛੜ ਚੁੱਕਿਆ। ਰਾਣੀ ਅੰਦਰੋਂ ਕੁਝ ਮਠਿਆਈ ਲੈ

ਆਈ ਤੇ ਉਨ੍ਹਾਂ ਨੂੰ ਕਹਿਣ ਲੱਗੀ– "ਛਕੋ ਮੇਰੇ ਰੱਬ-ਰੂਪ ਲਾਲ ਜੀਓ !"

ਅੱਗੋਂ ਬੋਲੇ– "ਸੜੀ ਮਠਿਆਈ ਅਸੀਂ ਨਹੀਂ ਖਾਣੀ । ਉਹ ਤਲੇ ਹੋਏ ਛੋਲੇ ਅਤੇ ਦੁੱਧ ਦੀ ਪੂਰੀ ਦਿਓ, ਜਿਹੜੀ ਅੰਦਰ ਰੱਖੀ ਹੋਈ ਜੇ !"

ਰਾਣੀ ਨੇ ਅਜਿਹਾ ਹੀ ਕੀਤਾ । ਛੋਲੇ ਪੂਰੀ ਛਕ ਕੇ ਸ੍ਰੀ ਦਸਮੇਸ਼ ਜੀ ਮਲਕੜੇ ਜਿਹੇ ਬਾਹਰ ਨੱਸ ਗਏ ਅਤੇ ਸਾਥੀਆਂ ਹਾਣੀਆਂ ਨਾਲ ਜਾ ਰਲੇ । ਫੇਰ ਉਹ ਰੋਜ਼ ਹੀ ਖੇਡਦੇ-ਖੇਡਦੇ ਹਾਣੀਆਂ ਸਮੇਤ ਰਾਣੀ ਦੇ ਮਹਿਲੀਂ ਆ ਜਾਇਆ ਕਰਨ ਅਤੇ ਛੋਲੇ-ਪੂਰੀਆਂ ਛਕ-ਛਕਾ ਕੇ ਚਲੇ ਜਾਇਆ ਕਰਨ । ਕਦੇ-ਕਦੇ ਉਹ ਰਾਣੀ ਦੇ ਬਾਗ ਵਿਚ ਸਾਰਾ-ਸਾਰਾ ਦਿਨ ਬੂਟੇ ਲਾ-ਲਾ ਕੇ ਖੇਡਦੇ ਰਿਹਾ ਕਰਨ ।

(੫)

ਜਦ ਕੁਝ ਸਾਲ ਪਟਨੇ ਰਹਿੰਦਿਆਂ ਨੂੰ ਹੋ ਗਏ, ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਹੁਕਮ ਆਇਆ ਕਿ ਸਾਰਾ ਪਰਿਵਾਰ ਪਟਨੇ ਸਾਹਿਬ ਤੋਂ ਅਨੰਦਪੁਰ ਸਾਹਿਬ ਆ ਜਾਵੇ । ਸ੍ਰੀ ਦਸਮੇਸ਼ ਜੀ ਪਰਿਵਾਰ ਦੇ ਨਾਲ ਪੰਜਾਬ ਵੱਲ ਨੂੰ ਆ ਰਹੇ ਸਨ। ਪੈਂਡਾ ਕਰਦੇ-ਕਰਦੇ ਉਹ ਅੰਬਾਲੇ ਜ਼ਿਲ੍ਹੇ ਵਿਚ ਲਖਨੌਰ ਪਿੰਡ ਅੱਪੜੇ । ਏਥੇ ਕੁਝ ਦਿਨ ਪੜਾਅ ਕੀਤਾ ਗਿਆ । ਆਸੇ-ਪਾਸੇ ਤੋਂ ਬਹੁਤ ਲੋਕ ਦਰਸ਼ਨਾਂ ਲਈ ਆ ਜੁੜਿਆ ਕਰਨ । ਲਖਨੌਰ ਵਿਚ ਹਰ ਰੋਜ਼ ਇਕ ਤਰ੍ਹਾਂ ਦਾ ਮੇਲਾ ਰਿਹਾ ਕਰੇ ।

ਲਖਨੌਰ ਵਿਚ ਇਕ ਤਕੜਾ ਕਰਨੀ ਵਾਲਾ ਮੁਸਲਮਾਨ ਫਕੀਰ ਰਹਿੰਦਾ ਸੀ । ਉਸ ਦਾ ਨਾਂ ਸੀ, ਪੀਰ ਆਰਫ ਦੀਨ ।

ਇਕ ਦਿਨ ਉਹ ਪਾਲਕੀ ਵਿਚ ਬੈਠਾ ਕਿਧਰੇ ਜਾ ਰਿਹਾ ਸੀ । ਉਸ ਦੇ ਰਾਹ ਵਿਚ ਸ੍ਰੀ ਦਸਮੇਸ਼ ਜੀ ਸਾਥੀਆਂ-ਹਾਣੀਆਂ ਨਾਲ ਖੇਡ ਰਹੇ ਸਨ । ਪੀਰ ਨੇ ਸ੍ਰੀ ਦਸਮੇਸ਼ ਜੀ ਨੂੰ ਵੇਖਿਆ, ਵੇਖਦਿਆਂ ਹੀ ਪਾਲਕੀ ਖਲ੍ਹਿਹਾਰੀ । ਉਹ ਪਾਲਕੀ ਵਿੱਚੋਂ ਉਤਰ ਬੈਠਾ । ਉਸ ਨੇ ਦਸਮੇਸ਼ ਜੀ ਅੱਗੇ ਸਿਰ ਨਿਵਾਇਆ ਅਤੇ ਫੇਰ ਪੁੱਠੀਂ ਪੈਰੀਂ ਤੁਰ ਪਿਆ । ਕੁਝ ਦੂਰ ਜਾ ਕੇ ਉਸ ਨੇ ਫੇਰ ਮੱਥਾ ਟੇਕਿਆ ਅਤੇ ਸਿੱਧਾ ਹੋ ਕੇ ਤੁਰ ਪਿਆ । ਜਦ ਤੀਕ ਦਸਮੇਸ਼ ਜੀ ਨਜ਼ਰ ਆਉਂਦੇ ਰਹੇ, ਤਦ ਤੀਕ ਉਹ ਪਾਲਕੀ ਵਿਚ ਨਾ ਬੈਠਾ ।

ਉਸ ਦੇ ਚੇਲਿਆਂ ਨੇ ਕਿਹਾ– "ਪੀਰ ਜੀ ! ਤੁਸਾਂ ਇਹ ਕੀ ਕੀਤਾ ? ਮੁਸਲਮਾਨ ਪੀਰ ਹੋ ਕੇ ਤੁਸਾਂ ਇਕ ਕਾਫ਼ਰ ਬਾਲ ਅੱਗੇ ਮੱਥਾ ਟੇਕਿਆ ਹੈ ?"

ਪੀਰ ਨੇ ਉੱਤਰ ਦਿੱਤਾ– "ਮੈਨੂੰ ਉਸ ਬਾਲਕ ਵਿਚ ਰੱਬ ਦੀ ਜੋਤਿ ਦਿੱਸੀ ਹੈ, ਉਹ ਰੱਬ ਦਾ ਰੂਪ ਹੈ । ਸੋ ਮੈਂ ਰੱਬ ਅੱਗੇ ਸਿਰ ਨਿਵਾਇਆ ਹੈ । ਉਸ ਰੱਬ ਨੂੰ ਕਾਫਰ ਕਹਿਣ ਵਾਲੇ ਆਪ ਕਾਫਰ ਹਨ ।"

ਸ੍ਰੀ ਦਸਮੇਸ਼ ਜੀ ਦੇ ਲਖਨੌਰ ਰਹਿਣ ਸਮੇਂ ਇਕ ਹੋਰ ਤਕੜਾ ਮੁਸਲਮਾਨ ਫਕੀਰ ਉਨ੍ਹਾਂ ਦੇ ਦਰਸ਼ਨਾਂ ਲਈ ਆਇਆ । ਉਸ ਦਾ ਨਾਂ ਸੀ, ਭੀਖਣ ਸ਼ਾਹ । ਉਸ ਨੇ ਅੱਗੇ ਧੁਰ ਪਟਨੇ ਸਾਹਿਬ ਪਹੁੰਚ ਕੇ ਸ੍ਰੀ ਦਸਮੇਸ਼ ਜੀ ਦੇ ਦਰਸ਼ਨ ਕੀਤੇ ਸਨ । ਜਦ ਉਹ ਲਖਨੌਰ ਪੁੱਜਾ ਸ੍ਰੀ ਦਸਮੇਸ਼ ਜੀ ਸਾਥੀਆਂ-ਹਾਣੀਆਂ ਨਾਲ ਖੇਡ ਰਹੇ ਸਨ। ਉਨ੍ਹਾਂ ਨੂੰ ਵੇਖਦਿਆਂ ਹੀ ਉਸ ਨੇ ਝੁਕ-ਝੁਕ ਕੇ ਸੱਤ ਸਲਾਮਾਂ ਕੀਤੀਆਂ ।

ਇਹ ਵੇਖ ਕੇ ਉਸ ਦੇ ਚੇਲੇ ਹੈਰਾਨ ਹੋ ਗਏ । ਫਕੀਰ ਨੇ

ਦੋ ਕੁੱਜੇ ਮਠਿਆਈ ਦੇ ਮੰਗਵਾਏ– ਇਕ ਹਿੰਦੂ ਹਲਵਾਈ ਦੀ ਹੱਟੀ ਤੋਂ ਅਤੇ ਦੂਜਾ ਮੁਸਲਮਾਨ ਹਲਵਾਈ ਦੀ ਹੱਟੀਓਂ । ਇਹ ਦੋਵੇਂ ਕੁੱਜੇ ਉਸ ਨੇ ਸ੍ਰੀ ਦਸਮੇਸ਼ ਜੀ ਅੱਗੇ ਰੱਖੇ ਅਤੇ ਆਪ ਟਿਕ ਲਾ ਕੇ ਪਾਸ ਬਹਿ ਗਿਆ । ਸ੍ਰੀ ਦਸਮੇਸ਼ ਜੀ ਨੇ ਇਕ ਇਕ ਹੱਥ ਦੋਹਾਂ ਕੁੱਜਿਆਂ ਉੱਪਰ ਧਰਿਆ । ਫੇਰ ਉਨ੍ਹਾਂ ਨੇ ਇਕ ਤੀਜਾ ਕੁੱਜਾ ਮੰਗਵਾਇਆ ਅਤੇ ਦੋਵੇਂ ਹੱਥ ਉਸ ਉੱਪਰ ਧਰ ਦਿੱਤੇ ।

ਫਕੀਰ ਨੇ ਸਿਰ ਨਿਵਾਇਆ । ਉਸ ਨੇ ਆਪਣੇ ਚੇਲਿਆਂ ਨੂੰ ਕਿਹਾ– "ਮੈਂ ਵੇਖਣਾ ਸੀ ਕਿ ਇਹ ਰੱਬ-ਰੂਪ ਬਾਲਕ ਵੱਡਾ ਹੋ ਕੇ ਹਿੰਦੂਆਂ ਦਾ ਪੱਖ ਕਰੇਗਾ ਕਿ ਮੁਸਲਮਾਨਾਂ ਦਾ ! ਇਸ ਨੇ ਸਾਨੂੰ ਸਮਝਾ ਦਿੱਤਾ ਹੈ ਕਿ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਇਕੋ ਜਿਹਾ ਸਮਝੇਗਾ ਅਤੇ ਇਕ ਤੀਜਾ ਪੰਥ ਤਿਆਰ ਕਰੇਗਾ ।"

ਇਹ ਕਹਿ ਕੇ ਫਕੀਰ ਨੇ ਝੁਕ ਕੇ ਸਲਾਮ ਕੀਤੀ ਅਤੇ ਵਿਦਾ ਹੋਇਆ ।

## ਪ੍ਰਸ਼ਨ

੧) ਸ੍ਰੀ ਦਸਮੇਸ਼ ਜੀ ਦੇ ਬਾਲ-ਪਨ ਦੀ ਕੋਈ ਅਜਿਹੀ ਸਾਖੀ ਦੱਸੋ, ਜਿਸ ਤੋਂ ਪਤਾ ਲੱਗੇ ਕਿ ਉਹ ਬੜੇ ਨਿਰਭੈ ਸਨ ?

੨) ਪਟਨੇ ਸਾਹਿਬ ਵਿਚ ਸ੍ਰੀ ਦਸਮੇਸ਼ ਜੀ ਦੇ ਕਿਹੜੇ-ਕਿਹੜੇ ਪ੍ਰੇਮੀ ਬਣੇ ? ਉਨ੍ਹਾਂ ਦਾ ਹਾਲ ਦੱਸੋ ?

੩) ਰਾਜਾ ਫ਼ਤਹ ਚੰਦ ਮੈਣੀ ਕੌਣ ਸੀ ? ਉਸ ਨੂੰ ਸ੍ਰੀ ਦਸਮੇਸ਼ ਜੀ ਨੇ ਕਿਸ ਰੂਪ ਵਿਚ ਦਰਸ਼ਨ ਦਿੱਤੇ ?

੪) ਪੀਰ ਆਰਫ ਦੀਨ ਤੇ ਪੀਰ ਭੀਖਣ ਸ਼ਾਹ ਦੀ ਸ੍ਰੀ ਦਸਮੇਸ਼ ਜੀ ਨਾਲ ਹੋਈ ਮੁਲਾਕਾਤ ਦਾ ਹਾਲ ਦੱਸੋ ?

# ੧੧. ਗਰੀਬ ਦਾ ਮੂੰਹ, ਗੁਰੂ ਕੀ ਗੋਲਕ

(੧)

ਗੁਰਸਿੱਖੀ ਦੇ ਪ੍ਰਚਾਰ ਲਈ ਸ੍ਰੀ ਗੁਰੂ ਅਮਰ ਦਾਸ ਜੀ ਨੇ ਸਾਰੇ ਇਲਾਕੇ ਨੂੰ ਬਾਈ ਹਿੱਸਿਆਂ ਵਿਚ ਵੰਡਿਆ । ਇਨ੍ਹਾਂ ਨੂੰ ਆਪ ਨੇ ਬਾਈ ਮੰਜੀਆਂ ਦਾ ਨਾਂ ਦਿੱਤਾ । ਹਰੇਕ ਹਿੱਸੇ ਵਿਚ ਪ੍ਰਚਾਰ ਕਰਨ ਲਈ ਮੁਖੀ ਸਿੱਖ ਮਿਥਿਆ ਗਿਆ । ਗੁਰੂ ਰਾਮ ਦਾਸ ਜੀ ਨੇ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਲੇ ਇਨ੍ਹਾਂ ਗੁਰਮੁਖਾਂ ਨੂੰ 'ਮਸੰਦ' ਦੀ ਪਦਵੀ ਦਿੱਤੀ । ਮਸੰਦਾਂ ਦੇ ਜ਼ਿੰਮੇ ਕੰਮ ਇਹ ਲੱਗਾ ਕਿ ਪ੍ਰਚਾਰ ਦੇ ਨਾਲ-ਨਾਲ ਸੰਗਤਾਂ ਵਲੋਂ ਦਿੱਤੀ ਗਈ ਕਾਰ-ਭੇਟਾ (ਗੁਰੂ ਦੇ ਦਰਬਾਰ ਲਈ ਦਿੱਤਾ ਗਿਆ ਚੜ੍ਹਾਵਾ) ਗੁਰੂ ਜੀ ਤੀਕ ਪੁਚਾ ਦਿਆ ਕਰਨ । ਨਾਲ ਹੀ ਉਨ੍ਹਾਂ ਨੂੰ ਇਹ ਵੀ ਹੁਕਮ ਸੀ ਕਿ ਆਪਣਾ ਗੁਜ਼ਾਰਾ ਕਿਰਤ-ਕਮਾਈ ਕਰ ਕੇ ਕਰਨ, ਚੜ੍ਹਾਵੇ ਦੀ ਕਿਸੇ ਸ਼ੈ ਨੂੰ ਆਪਣੀ ਵਰਤੋਂ ਵਿਚ ਨਾ ਲਿਆਉਣ ।

ਚੋਖਾ ਚਿਰ ਇਹ ਸਿਲਸਿਲਾ ਬੜੀ ਸੋਹਣੀ ਤਰ੍ਹਾਂ ਚਲਦਾ ਰਿਹਾ । ਹਰੇਕ ਮਸੰਦ ਆਪੋ ਆਪਣੇ ਇਲਾਕੇ ਵਿਚ ਗੁਰਸਿੱਖੀ ਦਾ ਨਮੂਨਾ ਬਣ ਕੇ ਰਹਿੰਦਾ ਸੀ । ਉਸ ਦਾ ਜੀਵਨ ਅਤੇ ਉਸ ਦੇ ਗੁਣ ਵੇਖ-ਵੇਖ ਕੇ ਲੋਕੀਂ ਸਹਿਜ ਸੁਭਾਅ ਹੀ ਸਿੱਖੀ ਧਾਰਨ ਕਰ ਲੈਂਦੇ ਸਨ । ਗੁਰੂ-ਦਰਬਾਰ ਲਈ ਜੋ ਚੜ੍ਹਾਵਾ ਸੰਗਤਾਂ ਵਲੋਂ ਆਉਂਦਾ, ਉਸ ਨੂੰ ਉਹ ਜਿਉਂ ਦਾ ਤਿਉਂ ਗੁਰੂ ਜੀ ਤੀਕ ਪੁਚਾ ਦੇਂਦੇ ਸਨ ।

ਪਰ ਸਮਾਂ ਪਾ ਕੇ ਮਸੰਦ ਵਿਗੜਨੇ ਸ਼ੁਰੂ ਹੋ ਗਏ । ਉਹ

ਮੰਦੇ ਕੰਮ ਕਰਨ ਲੱਗ ਪਏ । ਸੰਗਤਾਂ ਵਲੋਂ ਮਿਲਿਆ ਦਸਵੰਧ ਉਹ ਆਪ ਹੀ ਚਟਮ ਕਰ ਜਾਇਆ ਕਰਨ ਅਤੇ ਸਿੱਖਾਂ ਨੂੰ ਗੁਰੂ ਦੇ ਨਾਂ ਉੱਤੇ ਡਰਾ ਧਮਕਾ ਕੇ ਉਨ੍ਹਾਂ ਉਪਰ ਜ਼ਬਰ ਤੇ ਸਖਤੀਆਂ ਕਰਿਆ ਕਰਨ । ਇਹ ਖਰਾਬੀ ਅੱਠਵੇਂ ਤੇ ਨੌਵੇਂ ਗੁਰੂ ਜੀ ਦੇ ਸਮੇਂ ਬਹੁਤ ਵਧੇਰੇ ਵਧ ਗਈ । ਉਨ੍ਹਾਂ ਨੂੰ ਏਧਰ ਧਿਆਨ ਦੇਣ ਦਾ ਸਮਾ ਜੁ ਨਹੀਂ ਸੀ ਮਿਲਿਆ ।

ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਵੱਲ ਧਿਆਨ ਦਿੱਤਾ । ਉਨ੍ਹਾਂ ਨੇ ਮਸੰਦਾਂ ਨੂੰ ਸੋਧਣ ਜਾਂ ਠੀਕ ਕਰਨ ਦਾ ਫੈਸਲਾ ਕੀਤਾ। ਹੁਕਮ ਜਾਰੀ ਕੀਤੇ ਗਏ ਕਿ ਹਰੇਕ ਮਸੰਦ ਦੀਆਂ ਮੁਸ਼ਕਾਂ ਤਾੜ ਕੇ ਦੋਵੇਂ ਹੱਥ ਪਿੱਠ ਪਿੱਛੇ ਰੱਸੀ ਨਾਲ ਜੂੜ ਕੇ ਉਨ੍ਹਾਂ ਨੂੰ ਦਾੜ੍ਹੀਓਂ ਫੜ ਕੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਕੀਤਾ ਜਾਵੇ । ਇਸੇ ਤਰ੍ਹਾਂ ਹੀ ਕੀਤਾ ਗਿਆ ।

ਗੁਰੂ ਜੀ ਨੇ ਹਰੇਕ ਮਸੰਦ ਦੀਆਂ ਕਰਤੂਤਾਂ ਦਾ ਚਿੱਠਾ ਉਸ ਦੇ ਅੱਗੇ ਰੱਖਿਆ ਅਤੇ ਪੁੱਛਿਆ-- 'ਦੱਸ' ! ਇਹ ਸਭ ਕੁਝ ਠੀਕ ਹੈ ਕਿ ਨਹੀਂ ? ਕੀ ਇਹ ਹੈ ਸਿੱਖੀ ਦਾ ਨਮੂਨਾ, ਜਿਹੜਾ ਤੂੰ ਲੋਕਾਂ ਅੱਗੇ ਪੇਸ਼ ਕਰਦਾ ਰਿਹਾ ਹੈਂ ?' ਉਹ ਅੱਗੋਂ ਕੀ ਉੱਤਰ ਦੇਂਦਾ।

ਇਸ ਤਰ੍ਹਾਂ ਹਰੇਕ ਨੂੰ ਠਿੱਠ ਕਰ ਕੇ ਗੁਰੂ ਜੀ ਨੇ ਸਭ ਮਸੰਦਾਂ ਨੂੰ ਕਰੜੀਆਂ ਸਜ਼ਾਈਂ ਦਿੱਤੀਆਂ, ਤਾਂ ਜੁ ਹੋਰਨਾਂ ਨੂੰ ਵੀ ਕੰਨ ਹੋ ਜਾਣ ।

(੨)

ਲੰਮੇ ਦੇ ਇਲਾਕੇ ਦਾ ਮਸੰਦ ਭਾਈ ਫੇਰੂ ਬੜਾ ਉੱਚਾ-ਸੁੱਚਾ ਪਰਉਪਕਾਰੀ ਅਤੇ ਧਰਮੀ ਬੰਦਾ ਸੀ । ਉਹ ਆਪਣੇ ਇਲਾਕੇ ਵਿਚ ਗੁਰਸਿੱਖੀ ਦਾ ਅਸਲੀ ਨਮੂਨਾ ਬਣ ਕੇ ਜੀਵਨ ਗੁਜ਼ਾਰਦਾ ਸੀ ।

ਉਹ ਨਾਮ ਜਪਦਾ ਸੀ, ਧਰਮ ਦੀ ਕਿਰਤ ਕਰਦਾ ਸੀ ਅਤੇ ਵੰਡ ਕੇ ਛਕਦਾ ਸੀ । ਉਹ ਹਰੇਕ ਗਰੀਬ ਤੇ ਲੋੜਵੰਦ ਨੂੰ ਲੋੜ ਮੂਜਬ ਰੋਟੀ ਕਪੜਾ ਦਿਆ ਕਰਦਾ ਸੀ । ਉਹ ਹਰ ਕਿਸੇ ਦਾ ਭਲਾ ਕਰਨ ਦਾ ਯਤਨ ਕਰਦਾ ਸੀ ਅਤੇ ਹਰੇਕ ਸੱਜਣ ਦਾ ਸਹਾਈ ਹੋ ਕੇ ਰਹਿੰਦਾ ਸੀ ।

ਸਾਰੇ ਇਲਾਕੇ ਦੇ ਲੋਕ ਉਸ ਦੀ ਬਹੁਤ ਇੱਜ਼ਤ ਕਰਦੇ ਸਨ। ਜਦ ਇਲਾਕੇ ਦੀ ਸੰਗਤ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਪੁੱਜੇ ਕਿ ਮਸੰਦਾਂ ਦੀਆਂ ਮੁਸ਼ਕਾਂ ਤਾੜ ਕੇ ਤੇ ਉਨ੍ਹਾਂ ਨੂੰ ਦਾੜ੍ਹੀਆਂ ਤੋਂ ਫੜ ਕੇ ਹਾਜ਼ਰ ਕੀਤਾ ਜਾਵੇ, ਤਾਂ ਭਾਈ ਫੇਰੂ ਦੇ ਇਲਾਕੇ ਦੇ ਲੋਕ ਜੱਕੋ-ਤੱਕਿਆਂ ਵਿਚ ਪੈ ਗਏ ।

ਉਹ ਕਹਿਣ ਗੁਰੂ ਜੀ ਦੇ ਹੁਕਮ ਮੂਜਬ ਸਾਨੂੰ ਭਾਈ ਫੇਰੂ ਜੀ ਨੂੰ ਦਾੜ੍ਹੀਓਂ ਫੜਨਾ ਚਾਹੀਦਾ ਹੈ ਤੇ ਉਨ੍ਹਾਂ ਦੀਆਂ ਮੁਸ਼ਕਾਂ ਤਾੜਨੀਆਂ ਚਾਹੀਦੀਆਂ ਹਨ । ਸਾਡੇ ਦਿਲ ਕਹਿੰਦੇ ਹਨ ਕਿ ਭਾਈ ਸਾਹਿਬ ਇੱਜ਼ਤ ਦੇ ਹੱਕਦਾਰ ਹਨ । ਹੁਣ ਕਿਸ ਦਾ ਆਖਾ ਮੰਨੀਏ, ਗੁਰੂ ਸਾਹਿਬ ਜੀ ਦਾ, ਕਿ ਆਪਣੇ ਦਿਲਾਂ ਦਾ ?

ਭਾਈ ਸਾਹਿਬ ਜੀ ਨੇ ਉਨ੍ਹਾਂ ਨੂੰ ਸਮਝਾਇਆ– "ਗੁਰਮੁਖੋ ! ਗੁਰੂ ਜੀ ਦਾ ਹੁਕਮ ਮੰਨੋ, ਆਪਣੇ ਮਨ ਦੀ ਮੱਤ ਮਗਰ ਨਾ ਲੱਗੋ ।" ਪਰ ਲੋਕ ਨਾ ਮੰਨੇ । ਉਹ ਕਹਿਣ– "ਅਸੀਂ ਗੁਰੂ ਜੀ ਨੂੰ ਸਾਰੀ ਗੱਲ ਦੱਸ ਕੇ ਉਨ੍ਹਾਂ ਤੋਂ ਭੁੱਲ ਬਖਸ਼ਾ ਲਵਾਂਗੇ । ਤੁਸੀਂ ਚਲੋ ਸਾਡੇ ਨਾਲ ।" ਅੰਤ ਨੂੰ ਭਾਈ ਫੇਰੂ ਜੀ ਆਪਣੀ ਦਾੜ੍ਹੀ ਆਪ ਆਪਣੇ ਹੱਥਾਂ ਵਿਚ ਫੜ ਕੇ ਸੰਗਤਾਂ ਦੇ ਨਾਲ ਤੁਰ ਪਏ ।

ਜਦ ਉਹ ਗੁਰੂ ਜੀ ਦੇ ਦਰਬਾਰ ਪੁੱਜੇ ਤਾਂ ਗੁਰੂ ਜੀ ਨੇ ਪੁੱਛਿਆ– "ਭਾਈ ਸਾਹਿਬ ! ਇਹ ਕੀ ?"

ਅੱਗੋਂ ਭਾਈ ਫੇਰੂ ਜੀ ਬੋਲੇ– "ਸੱਚੇ ਪਾਤਸ਼ਾਹ ! ਆਪ ਦਾ ਹੁਕਮ ਸੀ ਕਿ ਮਸੰਦਾਂ ਨੂੰ ਦਾੜ੍ਹੀਆਂ ਤੋਂ ਫੜ ਕੇ ਹਾਜ਼ਰ ਕਰੋ । ਮੇਰੇ ਇਲਾਕੇ ਦੀਆਂ ਸੰਗਤਾਂ ਆਪ ਦਾ ਇਹ ਹੁਕਮ ਮੰਨਣੋਂ ਝਕਦੀਆਂ ਸਨ । ਮੈਂ ਚਾਹੁੰਦਾ ਸਾਂ ਕਿ ਆਪ ਦਾ ਹੁਕਮ ਉਲੰਘਿਆ ਨਾ ਜਾਵੇ । ਜਦ ਹੋਰ ਕਿਸੇ ਨੇ ਦਾੜ੍ਹੀਓਂ ਨਾ ਫੜਿਆ ਤਾਂ ਮੈਂ ਹੀ ਆਪਣੇ ਆਪ ਨੂੰ ਦਾੜ੍ਹੀਓਂ ਫੜ ਲਿਆ ਤੇ ਆਪ ਦੇ ਹਜ਼ੂਰ ਹਾਜ਼ਰ ਹੋ ਗਿਆ ਹਾਂ ।"

ਭਾਈ ਫੇਰੂ ਦੀ ਇਹ ਗੱਲ ਸੁਣ ਕੇ ਗੁਰੂ ਜੀ ਹੱਸ ਪਏ ਅਤੇ ਕਹਿਣ ਲੱਗੇ– "ਇਹ ਦਾੜ੍ਹੀ ਸੱਚੀ ਹੈ । ਆਪਣੇ ਹੱਥ ਹੇਠਾਂ ਕਰ ਲਵੋ । ਤੁਹਾਡੇ ਵੱਲ ਸੰਗਤਾਂ ਦੇ ਦਸਵੰਧ ਦੀ ਕੋਈ ਰਕਮ ਜਾਂ ਸ਼ੈ ਬਾਕੀ ਨਹੀਂ ।"

ਲਾਗੋਂ ਗੁਰੂ ਜੀ ਦੇ ਲੇਖਾਕਾਰ ਨੇ ਕਿਹਾ– "ਮਹਾਰਾਜ ਜੀ! ਮੇਰੀਆਂ ਵਹੀਆਂ ਤਾਂ ਹੋਰ ਹੀ ਕਹਾਣੀਆਂ ਦੱਸਦੀਆਂ ਹਨ । ਇਨ੍ਹਾਂ ਵਲੋਂ ਤਾਂ ਕੱਚੀ ਕੌਡੀ ਵੀ ਕਦੇ ਨਹੀਂ ਆਈ ।"

**ਗੁਰੂ ਜੀ**–"ਇਹ ਭਾਈ ਸਾਹਿਬ ਸਿੱਧਾ ਸਾਨੂੰ ਹੀ ਭੇਜ ਦੇਂਦੇ ਰਹੇ ਸਨ । ਸਾਨੂੰ ਸਭ ਕੁਝ ਪੁੱਜ ਜਾਂਦਾ ਰਿਹਾ ਹੈ?"

**ਲੇਖਾਕਾਰ**–"ਪਰ ਮਹਾਰਾਜ ਜੀ ! ਉਹ ਸਭ ਕੁਝ ਜਾਂਦਾ ਕਿੱਥੇ ਰਿਹਾ ?"

**ਗੁਰੂ ਜੀ**– ਸੱਜਣਾ ! ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੁੰਦਾ ਹੈ । ਜੋ ਕੁਝ ਗਰੀਬ ਦੇ ਮੂੰਹ ਪਾਇਆ ਜਾਵੇ ਉਹ ਸਾਨੂੰ ਪੁੱਜ ਜਾਂਦਾ ਹੈ । ਇਹ ਭਾਈ ਸਾਹਿਬ ਨੰਗਿਆਂ-ਭੁੱਖਿਆਂ ਨੂੰ ਰੋਟੀ ਕਪੜਾ ਦੇਂਦੇ ਰਹੇ ਹਨ, ਜਾਂ ਰੋਗੀਆਂ ਮੁਥਾਜਾਂ ਦੀ ਸੇਵਾ ਕਰਦੇ ਰਹੇ ਹਨ ।

ਜੋ ਕੁਝ ਇਹ ਉਨ੍ਹਾਂ ਨੂੰ ਦੇਂਦੇ ਰਹੇ ਹਨ, ਉਹ ਸਭ ਕੁਝ ਮੈਨੂੰ ਹੀ ਦੇਂਦੇ ਰਹੇ ਹਨ । ਉਹ ਮੈਨੂੰ ਪੂੱਜ ਜਾਂਦਾ ਰਿਹਾ ਹੈ ।"

ਗੁਰੂ ਜੀ ਨੇ ਭਾਈ ਫੇਰੂ ਜੀ ਨੂੰ ਸਿਰੋਪਾ ਦਿੱਤਾ ਅਤੇ **ਸੰਗਤ ਸਾਹਿਬ ਸੱਚੀ ਦਾੜ੍ਹੀ** ਦਾ ਖ਼ਿਤਾਬ ਬਖਸ਼ਿਆ ।

## ਪ੍ਰਸ਼ਨ

੧) ਮੰਜੀਆਂ ਅਤੇ ਮਸੰਦ ਕਿਸ ਗੁਰੂ ਜੀ ਨੇ ਕਾਇਮ ਕੀਤੇ ਅਤੇ ਕਿਉਂ ?

੨) ਮਸੰਦਾਂ ਜ਼ਿੰਮੇ ਕੀ ਕੀ ਕੰਮ ਹੁੰਦਾ ਸੀ ?

੩) ਵਿਗੜੇ ਹੋਏ ਮਸੰਦਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਵੇਂ ਸੋਧਿਆ ?

੪) ਭਾਈ ਫੇਰੂ ਜੀ ਦੀ ਸਾਖੀ ਦੱਸੋ ?

## ੧੨ . ਪੰਜਾਂ ਪਿਆਰਿਆਂ ਦੀ ਚੋਣ

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ। ਇਸ ਸ਼ਹੀਦੀ ਸਾਕੇ ਤੋਂ ਮਗਰੋਂ ਦਿੱਲੀ ਵਿਚਲੇ ਸਿੱਖਾਂ ਉੱਪਰ ਵੀ ਅੱਤ ਦੀ ਸਖਤੀ ਅਰੰਭ ਕੀਤੀ ਗਈ । ਦਿੱਲੀ ਦੇ ਬਹੁਤ ਸਾਰੇ ਸਿੱਖਾਂ ਨੇ 'ਅਸੀਂ ਸਿੱਖ ਨਹੀਂ' ਆਖ ਕੇ ਜਾਨਾਂ ਬਚਾ ਲਈਆਂ । ਉਸ ਵੇਲੇ ਹਿੰਦੂਆਂ ਅਤੇ ਸਿੱਖਾਂ ਦੀ ਬਾਹਰਲੀ ਸ਼ਕਲ ਵਿਚ ਖਾਸ ਫਰਕ ਨਹੀਂ ਸੀ ਹੁੰਦਾ ।

ਇਸ ਗੱਲ ਦਾ ਪਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਲੱਗਾ। ਉਹ ਬੜੇ ਦੁਖੀ ਹੋਏ । ਉਹ ਸੋਚੀਂ ਪੈ ਗਏ । ਫਿਰ ਉਨ੍ਹਾਂ ਨੇ ਕਿਹਾ "ਚੰਗਾ ! ਅਸੀਂ ਸਿੱਖਾਂ ਨੂੰ ਅਜੇਹੀ ਸ਼ਕਲ, ਅਜੇਹੀ ਵਰਦੀ ਦਿਆਂਗੇ ਕਿ ਇਕੱਲਾ ਸਿੱਖ ਲੱਖਾਂ ਹੋਰਨਾਂ ਵ੍ਵਿਚ ਰਲਿਆ ਹੋਇਆ ਵੀ ਝੱਟ ਪਛਾਣਿਆ ਜਾ ਸਕੇ । ਨਾ ਕੋਈ ਸ਼ੱਕ ਵਿਚ ਪਵੇ ਅਤੇ ਨਾ ਹੀ ਕੋਈ ਮੁੱਕਰ ਸਕੇ ।"

ਇਸ ਇਰਾਦੇ ਨੂੰ ਪੂਰਾ ਕਰਨ ਲਈ ਉਨ੍ਹਾਂ ਨੇ ਪਹਿਲਾਂ ਪੰਜਾਂ ਪਿਆਰਿਆਂ ਦੀ ਚੋਣ ਕੀਤੀ ਅਤੇ ਫੇਰ ਅੰਮ੍ਰਿਤ ਪ੍ਰਚਾਰ ਕਰ ਕੇ ਖਾਲਸਾ ਸਾਜਿਆ ।

ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਸ੍ਰੀ ਕਲਗੀਧਰ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ । ਆਪ ਨੇ ਸਭ ਸੰਗਤਾਂ ਤਾਈਂ ਪਹਿਲਾਂ ਹੀ ਹੁਕਮ ਘੱਲ ਛੱਡੇ ਸਨ ਕਿ ਇਸ ਵੇਰ ਦੀ ਵੈਸਾਖੀ ਦੇ ਮੌਕੇ ਉਤੇ ਵਧ ਤੋਂ ਵਧ ਇਕੱਠ ਹੋਵੇ । ਹੁਕਮ

ਮੰਨ ਕੇ ਸੰਗਤਾਂ ਹੁੰਮ-ਹੁਮਾ ਕੇ ਸ੍ਰੀ ਅਨੰਦਪੁਰ ਪੁੱਜੀਆਂ । ਵੈਸਾਖੀ ਵਾਲੇ ਦਿਨ ਕੇਸਗੜ੍ਹ ਵਾਲੀ ਥਾਂ ਉੱਤੇ ਦੀਵਾਨ ਸਜਿਆ। ਤੰਬੂ ਤੇ ਕਨਾਤਾਂ ਲੱਗੀਆਂ ਹੋਈਆਂ ਸਨ ਅਤੇ ਦਰੀਆਂ ਵਿਛੀਆਂ ਹੋਈਆਂ ਸਨ ।

ਕੀਰਤਨ ਦੇ ਭੋਗ ਮਗਰੋਂ ਸ੍ਰੀ ਦਸਮੇਸ਼ ਜੀ ਖੜ੍ਹੇ ਹੋ ਗਏ । ਤਲਵਾਰ ਸੂਤ ਲਈ ਤੇ ਗਜਵੀਂ ਆਵਾਜ਼ ਵਿਚ ਆਖਣ ਲੱਗੇ- "ਸਾਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ । ਕੋਈ ਨਿਤਰੇਗਾ ?"

ਇਹ ਗੱਲ ਸੁਣ ਕੇ ਸਾਰਿਆਂ ਦੇ ਚਿਹਰੇ ਪੀਲੇ ਹੋ ਗਏ ਅਤੇ ਸਹਿਮ ਨਾਲ ਸੁੱਕ ਗਏ । ਗੁਰੂ ਜੀ ਨੇ ਦੂਜੀ ਵੇਰ ਫੇਰ ਆਖਿਆ, ਤਾਂ ਵੀ ਕੋਈ ਨਾ ਨਿਤਰਿਆ । ਉਨ੍ਹਾਂ ਨੇ ਤੀਜੀ ਵੇਰ ਫੇਰ ਉਹੋ ਮੰਗ ਕੀਤੀ । ਇਸ ਵੇਰ ਲਾਹੌਰ ਦੇ ਰਹਿਣ ਵਾਲੇ ਭਾਈ ਦਇਆ ਰਾਮ ਜੀ ਉੱਠੇ ਅਤੇ ਕਹਿਣ ਲੱਗੇ- "ਸੱਚੇ ਪਾਤਸ਼ਾਹ! ਮੇਰਾ ਸਿਰ ਹਾਜ਼ਰ ਹੈ ।"

ਗੁਰੂ ਜੀ ਨੇ ਭਾਈ ਦਇਆ ਰਾਮ ਨੂੰ ਬਾਹੋਂ ਫੜਿਆ ਅਤੇ ਝਟਕਾ ਦੇ ਕੇ ਤੰਬੂ ਦੇ ਅੰਦਰ ਧੂਹ ਖੜਿਆ । ਤੰਬੂ ਦੇ ਅੰਦਰੋਂ ਤਲਵਾਰ ਵੱਜਣ ਅਤੇ ਧੜ ਡਿੱਗਣ ਦਾ ਖੜਾਕ ਆਇਆ ਅਤੇ ਲਹੂ ਦੀ ਧਾਰ ਬਾਹਰ ਵਗ ਤੁਰੀ । ਇੰਨੇ ਨੂੰ ਸੱਜਰੇ ਲਹੂ ਨਾਲ ਰੰਗੀ ਹੋਈ ਤਲਵਾਰ ਲੈ ਕੇ ਗੁਰੂ ਜੀ ਤੰਬੂਓਂ ਬਾਹਰ ਨਿਕਲੇ । ਉਨ੍ਹਾਂ ਨੇ ਫੇਰ ਇਕ ਹੋਰ ਸਿਰ ਦੀ ਮੰਗ ਕੀਤੀ ਪਰ ਜਾਣ-ਬੁੱਝ ਕੇ ਕਤਲ ਹੋਣ ਲਈ ਨਿਤਰਨਾ ਕੋਈ ਸੌਖੀ ਜਿਹੀ ਗੱਲ ਨਹੀਂ ਹੁੰਦੀ । ਸਭ ਨੇ ਧੌਣਾਂ ਨੀਵੀਆਂ ਕਰ ਲਈਆਂ । ਕਈਆਂ ਨੇ ਸਹਿਜ-ਸੁਭਾਅ ਖਿਸਕਣਾ ਹੀ ਠੀਕ ਸਮਝਿਆ ।

ਗੁਰੂ ਜੀ ਨੇ ਫਿਰ ਕਿਹਾ- "ਸਾਨੂੰ ਇਕ ਹੋਰ ਸੀਸ ਦੀ ਲੋੜ ਹੈ। ਕੋਈ ਗੁਰੂ ਦਾ ਪਿਆਰਾ ਨਿੱਤਰੇਗਾ ?" ਜਦ ਆਪ ਨੇ ਤੀਜੀ ਵੇਰ ਦੂਜੇ ਸਿਰ ਦੀ ਮੰਗ ਕੀਤੀ ਤਾਂ ਦਿੱਲੀ ਦੇ ਜੱਟ ਭਾਈ ਧਰਮ ਦਾਸ ਜੀ ਉੱਠੇ ਅਤੇ ਕਹਿਣ ਲੱਗੇ- "ਸੱਚੇ ਪਾਤਸ਼ਾਹ ! ਦਾਸ ਦਾ ਸੀਸ ਹਾਜ਼ਰ ਹੈ, ਪ੍ਰਵਾਨ ਕਰੋ ਤੇ ਇਸ ਗਰੀਬ ਦਾ ਬੇੜਾ ਪਾਰ ਕਰੋ।"

ਗੁਰੂ ਜੀ ਨੇ ਭਾਈ ਧਰਮ ਦਾਸ ਨੂੰ ਬਾਹੋਂ ਫੜਿਆ ਅਤੇ ਝਟਕਾ ਦੇ ਕੇ ਤੰਬੂ ਅੰਦਰ ਧੂਹ ਖੜਿਆ। ਤੰਬੂ ਦੇ ਅੰਦਰੋਂ ਫੇਰ ਉਸੇ ਤਰ੍ਹਾਂ ਤਲਵਾਰ ਚੱਲਣ ਅਤੇ ਧੜ ਡਿੱਗਣ ਦਾ ਖੜਾਕ ਆਇਆ ਤੇ ਲਹੂ ਦੀ ਹੋਰ ਧਾਰ ਵਗਦੀ ਦਿਸੀ। ਦੀਵਾਨ ਵਿਚ ਬੈਠਿਆਂ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਨੇ ਦੋਹਾਂ ਸਿੱਖਾਂ ਨੂੰ ਝਟਕਾਅ ਦਿੱਤਾ ਹੈ। ਹੁਣ ਬਹੁਤ ਸਾਰੇ ਲੋਕ ਦੀਵਾਨ ਵਿੱਚੋਂ ਉੱਠ ਕੇ ਚਲੇ ਗਏ। ਕਈਆਂ ਨੇ ਗੁਰੂ ਜੀ ਦੀ ਮਾਤਾ ਸ੍ਰੀ ਗੁਜਰੀ ਜੀ ਨੂੰ ਜਾ ਕਿਹਾ- "ਗੁਰੂ ਜੀ ਨੂੰ ਕੁਝ ਹੋ ਗਿਆ ਹੈ। ਉਹ ਸਿੱਖਾਂ ਨੂੰ ਬੱਕਰਿਆਂ ਵਾਂਗ ਝਟਕਾਅ ਰਹੇ ਹਨ, ਉਨ੍ਹਾਂ ਨੂੰ ਰੋਕੋ।"

ਉਧਰੋਂ ਗੁਰੂ ਜੀ ਫਿਰ ਤੰਬੂਓਂ ਬਾਹਰ ਨਿਕਲੇ। ਉਨ੍ਹਾਂ ਦੀ ਤਲਵਾਰ ਤੋਂ ਅੱਗੇ ਵਾਂਗ ਹੀ ਸੱਜਰੇ ਲਹੂ ਦੇ ਤੁਬਕੇ ਡਿੱਗ ਰਹੇ ਸਨ। ਉਹ ਫਿਰ ਲਲਕਾਰ ਕੇ ਬੋਲੇ- "ਸਾਨੂੰ ਇਕ ਹੋਰ ਸਿਰ ਦੀ ਲੋੜ ਹੈ। ਨਿਤਰੇਗਾ ਕੋਈ ਗੁਰੂ ਕਾ ਪਿਆਰਾ ?" ਕੋਈ ਨਾ ਉਠਿਆ। ਗੁਰੂ ਜੀ ਨੇ ਦੂਜੀ ਵੇਰ ਅਤੇ ਫੇਰ ਤੀਜੀ ਵੇਰ ਤੀਜੇ ਸਿਰ ਦੀ ਮੰਗ ਕੀਤੀ। ਇਸ ਵੇਰ ਦਵਾਰਕਾ ਦੇ ਛੀਂਬੇ ਭਾਈ ਮੁਹਕਮ ਚੰਦ ਜੀ ਉੱਠੇ ਅਤੇ ਸਿਰ ਨਿਵਾ ਕੇ ਬੋਲੇ- "ਸੱਚੇ ਪਾਤਿਸ਼ਾਹ ! ਦਾਸ ਦਾ ਸੀਸ ਕਬੂਲ ਕਰੋ।"

ਗੁਰੂ ਜੀ ਨੇ ਮੁਹਕਮ ਚੰਦ ਨੂੰ ਵੀ ਬਾਹੋਂ ਫੜਿਆ ਅਤੇ ਝਟਕੇ ਨਾਲ ਖਿੱਚ ਕੇ ਤੰਬੂ ਅੰਦਰ ਲੈ ਗਏ । ਅੰਦਰੋਂ ਫਿਰ ਤਲਵਾਰ ਚੱਲਣ ਅਤੇ ਧੜ ਡਿੱਗਣ ਦਾ ਖੜਾਕ ਆਇਆ ਅਤੇ ਸੱਜਰੇ ਲਹੂ ਦੀ ਹੋਰ ਧਾਰ ਤੰਬੂਓਂ ਬਾਹਰ ਵਗਦੀ ਦਿਸੀ । ਦੀਵਾਨ ਦਾ ਇਕੱਠ ਹੋਰ ਵਿਰਲਾ ਹੋ ਗਿਆ । ਸਾਰੇ ਸ਼ਹਿਰ ਵਿਚ ਰੌਲਾ ਮਚ ਗਿਆ ।

ਕੁਝ ਚਿਰ ਮਗਰੋਂ ਸ੍ਰੀ ਦਸਮੇਸ਼ ਜੀ ਫੇਰ ਤੰਬੂਓਂ ਬਾਹਰ ਆਏ । ਉਨ੍ਹਾਂ ਦੀਆਂ ਅੱਖਾਂ ਲਾਲ ਸਨ ਤੇ ਚਿਹਰਾ ਦਗ-ਦਗ ਕਰ ਰਿਹਾ ਸੀ । ਉਨ੍ਹਾਂ ਦੀ ਤਲਵਾਰ ਤੋਂ ਸੱਜਰਾ ਲਹੂ ਚੋ ਰਿਹਾ ਸੀ। ਬਾਹਰ ਆਉਂਦਿਆ ਹੀ ਆਪ ਫੇਰ ਲਲਕਾਰ ਕੇ ਬੋਲੇ ਅਤੇ ਇਕ ਹੋਰ ਸਿਰ ਦੀ ਮੰਗ ਕੀਤੀ । ਚੋਖਾ ਚਿਰ ਕੋਈ ਨਾ ਉਠਿਆ । ਅੰਤ ਨੂੰ ਬਿਦਰ ਸ਼ਹਿਰ ਦੇ ਨਾਈ ਭਾਈ ਸਾਹਿਬ ਚੰਦ ਜੀ ਨੇ ਆਪਣਾ ਸੀਸ ਪੇਸ਼ ਕੀਤਾ । ਗੁਰੂ ਜੀ ਨੇ ਉਸ ਨੂੰ ਵੀ ਬਾਹੋਂ ਫੜ ਕੇ ਅੰਦਰ ਧੂਹ ਖੜਿਆ । ਫੇਰ ਉਸੇ ਤਰ੍ਹਾਂ ਤਲਵਾਰ ਚਲਣ ਅਤੇ ਧੜ ਡਿੱਗਣ ਦਾ ਖੜਾਕ ਆਇਆ ਅਤੇ ਸੱਜਰਾ ਲਹੂ ਤੰਬੂਓਂ ਬਾਹਰ ਵੱਲ ਵਹਿ ਤੁਰਿਆ ।

ਗੁਰੂ ਜੀ ਫੇਰ ਉਸੇ ਤਰ੍ਹਾਂ ਤੰਬੂਓਂ ਬਾਹਰ ਆਏ । ਉਨ੍ਹਾਂ ਫੇਰ ਇਕ ਸਿਰ ਦੀ ਮੰਗ ਕੀਤੀ । ਦੀਵਾਨ ਵਿਚ ਹੁਣ ਟਾਂਵੇਂ ਟਾਂਵੇਂ ਬੰਦੇ ਹੀ ਰਹਿ ਗਏ ਸਨ । ਉਹ ਸੱਭੇ ਧੌਣਾਂ ਸੁੱਟੀ ਅਤੇ ਭੈ-ਭੀਤ ਹੋਏ ਬੈਠੇ ਸਨ । ਗੁਰੂ ਜੀ ਲਲਕਾਰੇ ਮਾਰ-ਮਾਰ ਕੇ ਪੰਜਵੇਂ ਸੀਸ ਦੀ ਮੰਗ ਕਰ ਰਹੇ ਸਨ । ਅੰਤ ਨੂੰ ਪੁਰੀ ਜਗਨ ਨਾਥ ਦੇ ਝੀਉਰ ਭਾਈ ਹਿੰਮਤ ਰਾਇ ਜੀ ਨੇ ਆਪਣਾ ਸਿਰ ਪੇਸ਼ ਕੀਤਾ । ਗੁਰੂ ਜੀ ਉਸ ਨੂੰ ਵੀ ਬਾਹੋਂ ਫੜ ਕੇ, ਧੂਹ ਕੇ ਤੰਬੂ

ਦੇ ਅੰਦਰ ਲੈ ਗਏ । ਅੰਦਰੋਂ ਉਸੇ ਤਰ੍ਹਾਂ ਤਲਵਾਰ ਚੱਲਣ ਅਤੇ ਧੜ ਡਿੱਗਣ ਦਾ ਖੜਾਕ ਸੁਣਾਈ ਦਿੱਤਾ ਅਤੇ ਹੋਰ ਸੱਜਰਾ ਲਹੂ ਬਾਹਰ ਨੂੰ ਵੱਗਦਾ ਦਿਖਾਈ ਦਿੱਤਾ ।

ਹੁਣ ਗੁਰੂ ਜੀ ਅੱਗੇ ਨਾਲੋਂ ਵਧੇਰੇ ਚਿਰ ਤੰਬੂ ਦੇ ਅੰਦਰ ਰਹੇ । ਫਿਰ ਉਹ ਬਾਹਰ ਆਏ । ਉਨ੍ਹਾਂ ਦੀ ਕਿਰਪਾਨ ਹੁਣ ਮਿਆਨ ਵਿਚ ਸੀ । ਉਨ੍ਹਾਂ ਦਾ ਚਿਹਰਾ ਖੁਸ਼ੀ ਨਾਲ ਖਿੜਿਆ ਹੋਇਆ ਅਤੇ ਦਗ-ਦਗ ਕਰ ਰਿਹਾ ਸੀ । ਉਨ੍ਹਾਂ ਦੇ ਮਗਰ ਨਵੇਂ ਸ਼ਾਨਦਾਰ ਪੁਸ਼ਾਕੇ ਪਹਿਨੀ, ਉਹੋ ਪੰਜ ਗੁਰੂ ਦੇ ਲਾਲ ਸਨ। ਜਿਨ੍ਹਾਂ ਨੇ ਆਪਣੇ ਸਿਰ ਗੁਰੂ ਜੀ ਦੇ ਹਵਾਲੇ ਕੀਤੇ ਸਨ । ਗੁਰੂ ਜੀ ਨੇ ਕਿਹਾ– "ਇਹ ਸਾਡੇ ਪੰਜ ਪਿਆਰੇ ਹਨ ।"

ਫੇਰ ਗੁਰੂ ਜੀ ਨੇ ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਅਤੇ ਉਨ੍ਹਾਂ ਦੇ ਨਾਵਾਂ ਮਗਰ 'ਸਿੰਘ' ਲਾ ਕੇ ਉਨ੍ਹਾਂ ਦੇ ਇਹ ਨਾ ਰੱਖੇ :

੧) ਭਾਈ ਦਇਆ ਸਿੰਘ ਜੀ ।

੨) ਭਾਈ ਧਰਮ ਸਿੰਘ ਜੀ ।

੩) ਭਾਈ ਮੁਹਕਮ ਸਿੰਘ ਜੀ ।

੪) ਭਾਈ ਸਾਹਿਬ ਸਿੰਘ ਜੀ ।

੫) ਭਾਈ ਹਿੰਮਤ ਸਿੰਘ ਜੀ ।

## ਪ੍ਰਸ਼ਨ

੧) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਵੱਖਰੀ ਸ਼ਕਲ ਅਤੇ ਵੱਖਰੀ ਵਰਦੀ ਦੇਣ ਦਾ ਕਿਉਂ ਫੈਸਲਾ ਕੀਤਾ ?

੨) ਪੰਜਾਂ ਪਿਆਰਿਆਂ ਦੀ ਚੋਣ ਦੀ ਸਾਖੀ ਅਤੇ ਉਨ੍ਹਾਂ ਦੇ ਪੂਰੇ ਨਾਂ ਦੱਸੋ ?

# ੧੩. ਸੇਵਾ ਤੇ ਹੱਥੀਂ ਕਾਰ ਦੀ ਵਡਿਆਈ

ਹੁਕਮ ਮੰਨਣਾ ਅਤੇ ਸੇਵਾ ਕਰਨੀ ਗੁਰਸਿੱਖੀ ਤੇ ਵੱਡੇ ਨੇਮ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੁਕਮ ਮੰਨਣ ਦਾ ਨੇਮ ਕਮਾ ਕੇ ਵਿਖਾਇਆ ਸੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸੇਵਾ ਦਾ। ਗੁਰੂ ਜੀ ਵੱਲੋਂ ਹਰੇਕ ਸਿੱਖ ਨੂੰ ਹੁਕਮ ਸੀ ਕਿ ਧਰਮ ਦੀ ਕਾਰ ਕਰ ਕੇ ਰੁਜ਼ਗਾਰ ਤੋਰੇ, ਵਿਹਲੜ ਬਹਿ ਕੇ ਖਾਣ ਦਾ ਖਿਆਲ ਤੀਕ ਨਾ ਕਰੇ। ਗੁਰੂ ਜੀ ਦੇ ਦਰਬਾਰ ਵਿਚ ਉਨ੍ਹਾਂ ਨੂੰ ਵਡਿਆਈ ਮਿਲਦੀ ਸੀ, ਜਿਹੜੇ ਬਹੁਤੀ ਮਿਹਨਤ ਨਾਲ ਸੰਗਤਾਂ ਦੀ ਅਤੇ ਆਮ ਲੋੜਵੰਦ ਲੋਕਾਂ ਦੀ ਸੇਵਾ ਕਰਦੇ ਸਨ। ਵਿਹਲੜਾਂ ਨੂੰ ਗੁਰੂ ਜੀ ਬਹੁਤ ਮਾੜਾ ਗਿਣਦੇ ਹੁੰਦੇ ਸਨ। ਇਸ ਬਾਰੇ ਕਈ ਸਾਖੀਆਂ ਪ੍ਰਚਲਤ ਹਨ। ਉਨ੍ਹਾਂ ਵਿੱਚੋਂ ਇਕ ਅੱਜ ਦੱਸਦੇ ਹਾਂ :

"ਇਕ ਵੇਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਬਾਰ ਵਿਚ ਬੈਠੇ ਸਨ। ਜਿਹੜਾ ਸਿੱਖ ਆਪ ਜੀ ਦੀ ਜਲ-ਪਾਣੀ ਦੀ ਸੇਵਾ ਕਰਦਾ ਹੁੰਦਾ ਸੀ, ਉਹ ਆਪ ਕਿਤੇ ਗਿਆ ਹੋਇਆ ਸੀ। ਗੁਰੂ ਜੀ ਨੂੰ ਤੇਹ ਲੱਗੀ। ਉਨ੍ਹਾਂ ਨੇ ਹਾਜ਼ਰ ਬੈਠੇ ਸਿੱਖਾਂ ਵੱਲ ਮੂੰਹ ਕਰ ਕੇ ਕਿਹਾ ਕਿ ਕੋਈ ਜਣਾ ਪਾਣੀ ਦਾ ਕਟੋਰਾ ਲਿਆਵੇ !"

ਗੁਰੂ ਜੀ ਦੇ ਪਾਸ ਇਕ ਜਵਾਨ ਖੱਤਰੀ ਲੜਕਾ ਬੈਠਾ ਸੀ। ਉਹ ਉਠਿਆ, ਪਾਣੀ ਦਾ ਛੰਨਾ ਭਰ ਕੇ ਲਿਆਇਆ ਅਤੇ ਗੁਰੂ ਜੀ ਦੇ ਪਾਸ ਆ ਖਲੋਤਾ। ਗੁਰੂ ਜੀ ਨੇ ਵੇਖਿਆ ਕਿ ਉਸ ਦੇ ਹੱਥ ਬਹੁਤ ਕੂਲੇ ਹਨ। ਆਪ ਨੇ ਛੰਨਾ ਉਸ ਦੇ ਹੱਥੋਂ ਫੜਿਆ ਅਤੇ ਉਸ ਨੂੰ ਕਿਹਾ– "ਕਾਕਾ ! ਤੇਰੇ ਹੱਥ ਬੜੇ ਕੂਲੇ ਲੁਸ-ਲੁਸ

ਕਰਦੇ ਹਨ। ਕੀ ਤੂੰ ਇਨ੍ਹਾਂ ਨੂੰ ਸੰਭਾਲ-ਸੰਭਾਲ ਰੱਖਦਾ ਹੁੰਦਾ ਹੈਂ? ਕੀ ਕਦੇ ਇਨ੍ਹਾਂ ਤੋਂ ਕੰਮ ਨਹੀਂ ਲਿਆ ? ਹੱਥੀਂ ਕਾਰ ਕਰਨ ਵਾਲਿਆਂ ਦੇ ਹੱਥ ਤਾਂ ਇੰਨੇ ਮੁਲਾਇਮ ਨਹੀਂ ਹੋਇਆ ਕਰਦੇ ?"

ਅੱਗੋਂ ਉਸ ਗੱਭਰੂ ਨੇ ਉੱਤਰ ਦਿੱਤਾ- 'ਸੱਚੇ ਪਾਤਸ਼ਾਹ ! ਆਪ ਜਾਣੀ-ਜਾਣ ਹੋ। ਆਪ ਤੋਂ ਕੀ ਲੁਕਿਆ ਹੋਇਆ ਹੈ ? ਸੱਚੀ ਗੱਲ ਇਹ ਜੇ ਕਿ ਅੱਜ ਪਹਿਲਾ ਦਿਨ ਹੈ, ਜਦ ਮੈਂ ਇਨ੍ਹਾਂ ਹੱਥਾਂ ਨੂੰ ਕਿਸੇ ਨਿੱਕੀ ਮੋਟੀ ਸੇਵਾ ਲਈ ਵਰਤਿਆ ਹੈ। ਆਪ ਦੀ ਮਿਹਰ ਹੈ, ਸੁਖ ਨਾਲ ਘਰ ਵਿਚ ਖੁਲ੍ਹ-ਡੁਲ੍ਹ ਹੈ, ਨੌਕਰ-ਚਾਕਰ ਬਥੇਰੇ ਹਨ, ਕੰਮ ਕਰਨ ਦੀ ਕਦੇ ਲੋੜ ਨਹੀਂ ਪੈਂਦੀ। ਮੈਂ ਤਾਂ ਕਦੇ ਘੜਿਓਂ ਪਾਣੀ ਪਾ ਕੇ ਨਹੀਂ ਪੀਤਾ,ਕਦੇ ਕੱਖ ਭੰਨ ਕੇ ਦੂਹਰਾ ਨਹੀਂ ਕੀਤਾ ਪਰ ਆਪ ਜੀ ਦੀ ਸੇਵਾ ਤਾਂ ਕਰਨੀ ਹੀ ਹੋਈ ਨਾ!'

ਗੱਭਰੂ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਛੰਨੇ ਦਾ ਪਾਣੀ ਡੋਲ੍ਹ ਦਿੱਤਾ ਅਤੇ ਕਿਹਾ– "ਤੇਰੇ ਹੱਥੋਂ ਪਾਣੀ ਪੀਣਾ ਠੀਕ ਨਹੀਂ। ਤੇਰੇ ਹੱਥ ਸੁੱਚੇ ਤੇ ਸਾਫ ਨਹੀਂ, ਇਹ ਜੂਠੇ ਅਤੇ ਭਿੱਟੇ ਹੋਏ ਹਨ। ਜਿਨ੍ਹਾਂ ਹੱਥਾਂ ਨਾਲ ਹੋਰਨਾਂ ਦੀ ਸੇਵਾ ਅਤੇ ਕਾਰ-ਵਿਹਾਰ ਨਹੀਂ ਕੀਤਾ ਜਾਂਦਾ, ਉਹ ਜੂਠੇ ਹਨ, ਅਪਵਿੱਤਰ ਹਨ, ਭਿੱਟੇ ਹੋਏ ਹਨ। ਜਿਹੜਾ ਸਰੀਰ ਸੇਵਾ ਅਤੇ ਧਰਮ ਦੀ ਕਿਰਤ ਲਈ ਨਹੀਂ ਵਰਤਿਆ ਜਾਂਦਾ, ਉਹ ਸਰੀਰ ਨਿਕੰਮਾ ਹੈ ਅਪਵਿੱਤਰ ਹੈ, ਭਿੱਟਿਆ ਹੋਇਆ ਹੈ, ਅਛੂਤ ਹੈ। ਜਿਹੜਾ ਬੰਦਾ ਵਿਹਲਾ ਬਹਿ ਕੇ ਹੋਰਨਾਂ ਦੀ ਕਮਾਈ ਆਸਰੇ ਜਿਉਂਦਾ ਹੈ, ਉਸ ਦਾ ਜੀਵਨ ਫਿਟਕਾਰਨ ਯੋਗ ਹੈ। ਲਾਹਨਤ ਹੈ, ਉਸ ਬੰਦੇ ਨੂੰ ਜਿਹੜਾ ਆਪਣੀ ਹੱਥੀਂ ਕਾਰ ਕਰਨ ਦੇ ਥਾਂ ਹੋਰਨਾਂ ਉੱਪਰ ਭਾਰ ਬਣਿਆ ਰਹੇ ਅਤੇ ਵਿਹਲੀਆਂ ਖਾਵੇ, ਜਿਹੜਾ ਰੱਬ ਦੇ ਬੰਦਿਆਂ ਦੀ ਸੇਵਾ

ਕਰਨ ਦੀ ਥਾਂ ਹੋਰਨਾਂ ਨੂੰ ਖੇਚਲਾਂ ਦੇ ਕੇ ਦੇਹ ਨੂੰ ਪਾਲੇ ।"

ਗੁਰੂ ਜੀ ਦੇ ਇਹ ਬਚਨ ਸੁਣ ਕੇ ਉਹ ਗੱਭਰੂ ਬੜਾ ਸ਼ਰਮਿੰਦਾ ਹੋਇਆ । ਉਸ ਨੂੰ ਉੱਚੀ ਜ਼ਾਤ ਅਤੇ ਦੌਲਤ ਦਾ ਜੋ ਹੰਕਾਰ ਸੀ, ਉਹ ਟੁੱਟ ਗਿਆ । ਉਸ ਨੇ ਤਨ-ਮਨ ਨਾਲ ਸੇਵਾ ਕਰਨ ਦਾ ਪ੍ਰਣ ਕਰ ਲਿਆ, ਉਹ ਗੁਰੂ ਕੇ ਲੰਗਰ ਵਿਚ ਸੇਵਾ ਕਰਨ ਲੱਗ ਪਿਆ । ਉਸ ਨੇ ਸਾਰੀ ਉਮਰ ਇਸ ਸੇਵਾ ਵਿਚ ਗੁਜ਼ਾਰੀ । ਉਹ ਕਿਸੇ ਵੀ ਪ੍ਰਕਾਰ ਦੀ ਸੇਵਾ ਤੋਂ ਝਕਦਾ ਅੱਕਦਾ ਨਹੀਂ ਸੀ । ਹਰ ਪ੍ਰਕਾਰ ਦੀ ਸੇਵਾ ਉਹ ਬੜੇ ਚਾਅ ਤੇ ਉਤਸ਼ਾਹ ਨਾਲ ਕਰਦਾ ਰਿਹਾ । ਗੁਰੂ ਜੀ ਉਸ ਦੀ ਸੇਵਾ ਵੇਖ ਕੇ ਬੜੇ ਪ੍ਰਸੰਨ ਹੋਏ ।

## ਪ੍ਰਸ਼ਨ

੧) ਸਿੱਖੀ ਜੀਵਨ ਦੇ ਮੁੱਢਲੇ ਨੇਮ ਕੀ ਹਨ ?

੨) ਐਸੀ ਸਾਖੀ ਦੱਸੋ, ਜਿਸ ਤੋਂ ਪਤਾ ਲੱਗੇ ਕਿ ਗੁਰੂ ਗੋਬਿੰਦ ਸਿੰਘ ਜੀ ਵਿਹਲੜਾਂ ਨੂੰ ਚੰਗਾ ਨਹੀਂ ਸਨ ਸਮਝਦੇ ?

# ੧੪. ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਪਹਾੜੀ ਰਾਜਿਆਂ ਅਤੇ ਬਾਦਸ਼ਾਹ ਔਰੰਗਜ਼ੇਬ ਦੀਆਂ ਫ਼ੌਜਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਬਦੋ-ਬਦੀ ਜੰਗ ਛੇੜ ਲਈ। ਉਨ੍ਹਾਂ ਨੇ ਸ੍ਰੀ ਅਨੰਦਪੁਰ ਉਤੇ ਹੱਲਾ ਬੋਲ ਦਿੱਤਾ । ਗੁਰੂ ਜੀ ਦੇ ਵੈਰੀਆਂ ਦੀ ਗਿਣਤੀ ਲੱਖਾਂ ਵਿਚ ਸੀ ! ਗੁਰੂ ਜੀ ਪਾਸ ਮਸਾਂ ਦਸ ਕੁ ਹਜ਼ਾਰ ਸਿੱਖ ਸਨ ਪਰ ਸਿੱਖ ਸੂਰਮੇ ਇੰਨੀ ਵੱਡੀ ਫ਼ੌਜ ਤੋਂ ਨਾ ਡਰੇ । ਉਹ ਤਿੰਨ ਸਾਲ ਡਟ ਕੇ ਲੜਦੇ ਰਹੇ ।

ਅੰਤ ਨੂੰ ਵੈਰੀਆਂ ਨੇ ਗਾਂ ਅਤੇ ਕੁਰਾਨ ਦੀ ਸਹੁੰ ਖਾ ਕੇ ਗੁਰੂ ਜੀ ਨੂੰ ਕਿਹਾ– "ਤੁਸੀਂ ਇਕ ਵੇਰ ਕਿਲ੍ਹਾ ਛੱਡ ਜਾਓ । ਤੁਹਾਡੇ ਇਸ ਤਰ੍ਹਾਂ ਕਰਨ ਨਾਲ ਸਾਡੀ ਪਤ ਬਣੀ ਰਹੇਗੀ । ਤੁਸੀਂ ਅਮਨ-ਅਮਾਨ ਨਾਲ ਚਲੇ ਜਾਇਓ । ਸਾਡੀ ਫ਼ੌਜ ਤੁਹਾਡਾ ਪਿੱਛਾ ਨਹੀਂ ਕਰੇਗੀ । ਅਸੀਂ ਤੁਹਾਨੂੰ ਕੋਈ ਦੁੱਖ ਨਹੀਂ ਦਿਆਂਗੇ, ਅਸੀਂ ਆਪਣੀਆਂ ਫ਼ੌਜਾਂ ਲੈ ਕੇ ਚਲੇ ਜਾਵਾਂਗੇ । ਫੇਰ ਤੁਸਾਂ ਬੇਸ਼ੱਕ ਵਾਪਸ ਆ ਜਾਣਾ ।"

ਗੁਰੂ ਜੀ ਦੇ ਸਿੱਖ ਤਿੰਨਾਂ ਵਰ੍ਹਿਆਂ ਦੀ ਭੁੱਖ ਤੇ ਖੇਚਲ ਕਰ ਕੇ ਥੱਕੇ ਜਿਹੇ ਸਨ । ਉਨ੍ਹਾਂ ਨੇ ਗੁਰੂ ਜੀ ਨੂੰ ਕਿਲ੍ਹਾ ਛੱਡ ਕੇ ਜਾਣ ਲਈ ਮਨਾ ਲਿਆ । ਜਦ ਉਹ ਕਿਲ੍ਹੇ ਵਿੱਚੋਂ ਨਿਕਲੇ ਤਾਂ ਵੈਰੀ ਉਨ੍ਹਾਂ ਉੱਪਰ ਆ ਪਏ । ਗੁਰੂ ਜੀ ਨੇ ਪਹਿਲਾਂ ਹੀ ਕਿਹਾ ਸੀ ਕਿ ਪਹਾੜੀਆਂ ਤੇ ਮੁਸਲਮਾਨਾਂ ਦੀਆਂ ਸਹੁੰਆਂ ਉੱਪਰ ਇਤਬਾਰ ਨਹੀਂ ਕਰਨਾ ਚਾਹੀਦਾ । ਸੋ ਉਹੋ ਗੱਲ ਹੋਈ । ਉਹ ਕਸਮਾਂ ਤੋੜ ਕੇ ਗੁਰੂ ਜੀ ਦੇ ਮਗਰ ਆ ਪਏ ।

ਗੁਰੂ ਜੀ ਸਰਸਾ ਨਦੀ ਦੇ ਕੰਢੇ ਅੰਮ੍ਰਿਤ ਵੇਲੇ ਦਾ ਦੀਵਾਨ ਲਾਈ ਬੈਠੇ ਸਨ । ਐਨ ਉਸ ਵੇਲੇ ਵੈਰੀ ਦਲ ਉਨ੍ਹਾਂ ਉੱਪਰ ਆ ਪਿਆ । ਵੱਡੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ, ਕੁਝ ਫ਼ੌਜ ਲੈ ਕੇ ਵੈਰੀ ਅੱਗੇ ਡੱਟ ਗਏ । ਬਾਕੀ ਦਾ ਸੰਗ ਨਦੀ ਪਾਰ ਕਰ ਗਿਆ । ਫੇਰ ਬਾਬਾ ਅਜੀਤ ਸਿੰਘ ਜੀ ਵੀ ਨਦੀ ਪਾਰ ਕਰ ਕੇ ਗੁਰੂ ਜੀ ਨਾਲ ਆ ਮਿਲੇ ।

ਵੈਰੀ ਮਗਰ ਹੀ ਆਏ । ਲੜਦੇ-ਭਿੜਦੇ ਗੁਰੂ ਜੀ ਚਮਕੌਰ ਪੁੱਜੇ । ਉਥੇ ਇਕ ਛੋਟਾ ਜਿਹਾ ਕੱਚਾ ਕਿਲ੍ਹਾ ਜਾਂ ਗੜ੍ਹੀ ਸੀ । ਗੁਰੂ ਜੀ ਉਸ ਵਿਚ ਚਲੇ ਗਏ । ਉਨ੍ਹਾਂ ਨੇ ਉਥੇ ਮੋਰਚੇ ਗੱਡ ਲਏ । ਉਨ੍ਹਾਂ ਨਾਲ ਮਸਾਂ ਚਾਲ੍ਹੀ ਸਿੱਖ ਸਨ । ਵੈਰੀ ਲੱਖਾਂ ਦੀ ਗਿਣਤੀ ਵਿਚ ਸੀ ਪਰ ਸਿੰਘਾਂ ਨੇ ਡੱਟ ਕੇ ਵੈਰੀ ਦਾ ਟਾਕਰਾ ਕੀਤਾ । ਪੰਜਾਂ-ਪੰਜਾਂ ਦਾ ਜਥਾ ਗੜ੍ਹੀ ਵਿੱਚੋਂ ਲਲਕਾਰੇ ਮਾਰਦਾ ਨਿਕਲਦਾ, ਵੈਰੀਆਂ ਦੇ ਆਹੂ ਲਾਹੁੰਦਾ ਅਤੇ ਅੰਤ ਨੂੰ ਸ਼ਹੀਦ ਹੋ ਜਾਂਦਾ ।

ਬਾਬਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਮਸਾਂ ਅਠਾਰਾਂ ਕੁ ਸਾਲ ਦੀ ਸੀ । ਆਪ ਨੇ ਆਪਣੇ ਪਿਤਾ ਜੀ ਨੂੰ ਕਿਹਾ– "ਪਿਤਾ ਜੀ ! ਆਗਿਆ ਦਿਓ ਕਿ ਮੈਂ ਵੀ ਦੋ ਹੱਥ ਵੈਰੀ ਨਾਲ ਕਰ ਲਵਾਂ ਅਤੇ ਇਸ ਤਰ੍ਹਾਂ ਇਹ ਸਰੀਰ ਧਰਮ ਦੇ ਲੇਖੇ ਲਾ ਦਿਆਂ । ਮੇਰਾ ਨਾਂ ਆਪ ਨੇ 'ਅਜੀਤ ਸਿੰਘ' ਰੱਖਿਆ ਹੈ । ਮੈਂ ਜਿੱਤਿਆ ਨਹੀਂ ਜਾਵਾਂਗਾ, ਹਾਰ ਨਹੀਂ ਖਾਵਾਂਗਾ, ਪਿੱਠ ਨਹੀਂ ਦਿਖਾਵਾਂਗਾ, ਆਪ ਦੇ ਨਾਂ ਨੂੰ ਲਾਜ ਨਹੀਂ ਲਾਵਾਂਗਾ, ਮੈਨੂੰ ਥਾਪੜਾ ਦੇ ਕੇ ਜੰਗ ਲਈ ਤੋਰੋ ।"

ਗੁਰੂ ਜੀ ਨੇ ਕਿਹਾ– "ਸ਼ਾਬਾਸ਼ ਪੁੱਤਰ ਜੀ ! ਜਾਓ, ਧਰਮ ਦੇ ਵੈਰੀਆਂ ਨਾਲ ਲੜੋ, ਸ਼ਹੀਦੀ ਪਾਓ ਅਤੇ ਪਿਤਾ-ਪ੍ਰਮਾਤਮਾ ਦੀ

ਗੋਦੀ ਵਿਚ ਜਾ ਸਮਾਓ ।"

ਬਾਬਾ ਅਜੀਤ ਸਿੰਘ ਜੀ ਲਲਕਾਰੇ ਮਾਰਦੇ ਗੜ੍ਹੀ ਵਿੱਚੋਂ ਨਿਕਲੇ । ਪੰਜ ਸਿੰਘ ਉਨ੍ਹਾਂ ਦੇ ਨਾਲ ਸਨ । ਪਹਿਲਾਂ ਆਪ ਨੇ ਤੀਰਾਂ ਨਾਲ ਕਈ ਵੈਰੀ ਪਾਰ ਬੁਲਾਏ । ਜਦ ਤੀਰ ਮੁੱਕ ਗਏ, ਤਾਂ ਆਪ ਨੇ ਨੇਜ਼ੇ ਨਾਲ ਵੈਰੀ ਵਿੰਨ੍ਹਣੇ ਸ਼ੁਰੂ ਕਰ ਦਿੱਤੇ । ਇਸ ਤਰ੍ਹਾਂ ਲੜਦਿਆਂ-ਲੜਦਿਆਂ ਆਪ ਦਾ ਨੇਜ਼ਾ ਟੁੱਟ ਗਿਆ । ਫੇਰ ਆਪ ਨੇ ਤਲਵਾਰ ਸੂਤ ਲਈ ਅਤੇ ਕਈ ਵੈਰੀਆਂ ਦੇ ਗਾਟੇ ਲਾਹੇ । ਪਰ ਵੈਰੀ ਲੱਖਾਂ ਦੀ ਗਿਣਤੀ ਵਿਚ ਸਨ । ਉਹ ਮਾਰਿਆਂ ਕਿੱਥੇ ਮੁੱਕਦੇ ਸਨ ? ਅੰਤ ਨੂੰ ਬਾਬਾ ਅਜੀਤ ਸਿੰਘ ਜੀ ਲੜਦੇ-ਲੜਦੇ ਸ਼ਹੀਦ ਹੋ ਗਏ ।

ਇਸ ਤੋਂ ਮਗਰੋਂ ਬਾਬਾ ਅਜੀਤ ਸਿੰਘ ਤੋਂ ਛੋਟੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ ਨੇ ਵੈਰੀ ਨਾਲ ਲੜ ਕੇ ਸ਼ਹੀਦ ਹੋਣ ਦੀ ਆਗਿਆ ਮੰਗੀ । ਆਪ ਦੀ ਉਮਰ ਉਸ ਵੇਲੇ ਮਸਾਂ ਚੌਦਾਂ ਕੁ ਸਾਲ ਦੀ ਸੀ ।

ਆਪ ਜੀ ਨੇ ਕਿਹਾ– "ਪਿਤਾ ਜੀ ! ਉਮਰ ਤਾਂ ਠੀਕ ਮੇਰੀ ਛੋਟੀ ਹੈ, ਵੈਰੀ ਠੀਕ ਹੀ ਬੇਅੰਤ ਹਨ, ਪਰ ਮੈਂ ਆਪ ਦਾ ਪੁੱਤਰ ਹਾਂ । ਮੈਂ ਆਪ ਦਾ ਅੰਮ੍ਰਿਤਧਾਰੀ ਸਿੱਖ ਹਾਂ, ਮੈਂ ਸ੍ਰ: ਅਜੀਤ ਸਿੰਘ ਦਾ ਭਰਾ ਹਾਂ, ਮੇਰਾ ਨਾਂ ਜੁਝਾਰ ਸਿੰਘ ਹੈ । ਵੈਰੀ ਨਾਲ ਜੂਝਣਾ ਮੇਰਾ ਕੰਮ ਹੈ । ਮੈਂ ਡਟ ਕੇ ਜੂਝਾਂਗਾ, ਵੈਰੀਆਂ ਦੇ ਆਹੂ ਲਾਵਾਂਗਾ, ਜੂਝਦਾ-ਜੂਝਦਾ ਸ਼ਹੀਦੀ ਪਾਵਾਂਗਾ ਅਤੇ ਵੱਡੇ ਭਰਾ ਜੀ ਪਾਸ ਪੁੱਜ ਜਾਵਾਂਗਾ, ਮੈਨੂੰ ਵੀ ਥਾਪੜਾ ਦੇ ਕੇ ਤੋਰੋ ।"

ਗੁਰੂ ਜੀ ਨੇ ਬਾਬਾ ਜੁਝਾਰ ਸਿੰਘ ਜੀ ਦਾ ਮੂੰਹ ਚੁੰਮਿਆ, ਉਸ ਨੂੰ ਥਾਪੀ ਦਿੱਤੀ ਅਤੇ ਵੈਰੀ ਨਾਲ ਜੂਝਣ ਲਈ ਤੋਰਿਆ ।

ਪੰਜ ਸਿੰਘ ਉਨ੍ਹਾਂ ਨਾਲ ਸਨ । ਉਹ ਲਲਕਾਰੇ ਮਾਰਦੇ ਗੜ੍ਹੀ ਵਿੱਚੋਂ ਨਿਕਲੇ ਅਤੇ ਵੈਰੀਆਂ ਉੱਪਰ ਜਾ ਪਏ । ਉਨ੍ਹਾਂ ਨੇ ਕਈਆਂ ਨੂੰ ਪਾਰ ਬੁਲਾਇਆ । ਲਲਕਾਰੇ ਮਾਰਦੇ ਅਤੇ ਜੂਝਦੇ-ਜੂਝਦੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋ ਗਏ ।

ਇਹ ਦੋਵੇਂ ਸ਼ਹੀਦੀਆਂ ੮ ਪੋਹ ਸੰਮਤ ੧੭੬੧ ਜਾਂ ੨੨ ਦਸੰਬਰ ਸੰਨ ੧੭੦੪ ਨੂੰ ਹੋਈਆਂ ।

## ਪ੍ਰਸ਼ਨ

੧) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਦਾ ਕਿਲ੍ਹਾ ਕਿਸ ਕਰ ਕੇ ਖਾਲੀ ਕੀਤਾ?

੨) ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਦੀ ਸ਼ਹੀਦੀ ਦਾ ਹਾਲ ਦੱਸੋ ?

# ੧੫. ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਤਿੰਨਾਂ ਵਰ੍ਹਿਆਂ ਦੀ ਜੰਗ ਅਤੇ ਘੇਰੇ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਦਾ ਕਿਲ੍ਹਾ ਖਾਲੀ ਕੀਤਾ। ਪਹਾੜੀ ਰਾਜੇ ਅਤੇ ਮੁਸਲਮਾਨ ਫੌਜਾਂ ਨੇ ਕਸਮਾਂ ਖਾਧੀਆਂ ਸਨ ਕਿ ਅਸੀਂ ਗੁਰੂ ਜੀ ਦਾ ਪਿੱਛਾ ਨਹੀਂ ਕਰਾਂਗੇ ਅਤੇ ਉਨ੍ਹਾਂ ਨੂੰ ਕਿਸੇ ਕਿਸਮ ਦੀ ਤਕਲੀਫ ਨਹੀਂ ਕਰਾਂਗੇ। ਪਰ ਇਹ ਕਸਮਾਂ ਤੋੜ ਕੇ ਉਹ ਗੁਰੂ ਜੀ ਉੱਪਰ ਪਿੱਛੋਂ ਆ ਪਏ। ਸਰਸਾ ਨਦੀ ਦੇ ਕੰਢੇ ਲੜਾਈ ਹੋਈ। ਗੁਰੂ ਜੀ ਨਦੀ ਪਾਰ ਕਰ ਗਏ ਪਰ ਲੜਾਈ ਤੋਂ ਹੋਏ ਰੌਲੇ-ਗੌਲੇ ਅਤੇ ਭੱਜ-ਨੱਠ ਦੇ ਕਾਰਨ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ, ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹ ਸਿੰਘ ਜੀ, ਬਾਕੀ ਸਾਥ ਨਾਲੋਂ ਅੱਡ ਹੋ ਗਏ। ਇਕ ਨੌਕਰ ਅਤੇ ਗੁਰੂ ਜੀ ਦੇ ਮਾਤਾ ਜੀ ਉਨ੍ਹਾਂ ਦੇ ਨਾਲ ਸਨ। ਉਹ ਥੋੜ੍ਹੀ ਦੂਰ ਗਏ, ਤਾਂ ਉਨ੍ਹਾਂ ਨੂੰ ਗੁਰੂ ਜੀ ਦਾ ਰਸੋਈਆ ਮਿਲਿਆ। ਉਸ ਦਾ ਨਾਂ ਗੰਗੂ ਸੀ। ਉਹ ਜਾਤ ਦਾ ਬ੍ਰਾਹਮਣ ਸੀ, ਉਸ ਦਾ ਪਿੰਡ ਨੇੜੇ ਸੀ। ਉਹ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਆਪਣੇ ਘਰ ਲੈ ਗਿਆ।

ਕੁਝ ਦਿਨ ਮਗਰੋਂ ਉਸ ਬ੍ਰਾਹਮਣ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਮਾਤਾ ਗੁਜਰੀ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਸਰਹਿੰਦ ਦੇ ਨਵਾਬ ਦੇ ਹਵਾਲੇ ਕਰਵਾ ਦਿੱਤਾ। ਉਨ੍ਹਾਂ ਪਾਸ ਜੋ ਧਨ-ਪਦਾਰਥ ਸੀ, ਉਹ ਗੰਗੂ ਨੇ ਸਾਂਭ ਲਿਆ।

ਸਰਹਿੰਦ ਦੇ ਨਵਾਬ ਨੇ ਤਿੰਨਾਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ

ਕਰ ਦਿੱਤਾ । ਉਥੇ ਉਨ੍ਹਾਂ ਉੱਪਰ ਬੜੀ ਸਖਤੀ ਕੀਤੀ ਗਈ । ਫੇਰ ਇਕ ਦਿਨ ਦੋਹਾਂ ਸਾਹਿਬਜ਼ਾਦਿਆਂ ਨੂੰ ਨਵਾਬ ਦੀ ਕਚਹਿਰੀ ਵਿਚ ਲਿਜਾਇਆ ਗਿਆ । ਤੁਰਨ ਲੱਗਿਆਂ ਨੂੰ ਮਾਤਾ ਜੀ ਨੇ ਕਿਹਾ– *"ਸ਼ੇਰ ਬੱਚਿਓ ! ਵੇਖਿਓ, ਆਪਣੇ ਪਿਤਾ ਜੀ ਅਤੇ ਦਾਦਾ ਜੀ ਦੋਨਾਂ ਨੂੰ ਲਾਜ ਨਾ ਲਾਇਓ । ਧਰਮ ਨਾ ਛੱਡਿਓ, ਭਾਵੇਂ ਜਾਨ ਹੀ ਚਲੀ ਜਾਵੇ !"*

ਜਦ ਸਾਹਿਬਜ਼ਾਦੇ ਨਵਾਬ ਦੀ ਕਚਹਿਰੀ ਪੁੱਜੇ, ਤਾਂ ਉਨ੍ਹਾਂ ਨੇ ਗੱਜ ਕੇ 'ਵਾਹਿਗੁਰੂ ਜੀ ਕੀ ਫ਼ਤਹ' ਬੁਲਾਈ ।

ਨਵਾਬ ਦੇ ਇਕ ਹਿੰਦੂ ਵਜ਼ੀਰ, ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਕਿਹਾ– "ਨਵਾਬ ਸਾਹਿਬ ਨੂੰ ਸਲਾਮ ਕਰੋ !"

ਅੱਗੋਂ ਸਾਹਿਬ ਜ਼ੋਰਾਵਰ ਸਿੰਘ ਜੀ ਗੱਜ ਕੇ ਬੋਲੇ– "ਨਹੀਂ, ਅਸੀਂ ਨਵਾਬ ਨੂੰ ਸਲਾਮ ਨਹੀਂ ਕਰਨੀ, ਸਾਨੂੰ ਸਿੱਖਿਆ ਮਿਲੀ ਹੋਈ ਹੈ ਕਿ ਗੁਰੂ ਜੀ ਅਤੇ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਅੱਗੇ ਸਿਰ ਨਹੀਂ ਨਿਵਾਉਣਾ । ਅਸੀਂ ਤਾਂ –

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫ਼ਤਹ ॥
ਹੀ ਬੁਲਾਵਾਂਗੇ ।"

ਇਥੇ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਬਾਬਾ ਜ਼ੋਰਾਵਰ ਸਿੰਘ ਜੀ ਦੀ ਉਮਰ ਉਸ ਵੇਲੇ ਅੱਠਾਂ ਕੁ ਵਰ੍ਹਿਆਂ ਦੀ ਸੀ ਅਤੇ ਬਾਬਾ ਫ਼ਤਹ ਸਿੰਘ ਜੀ ਦੀ ਉਮਰ ਛਿਆਂ ਵਰ੍ਹਿਆਂ ਨਾਲੋਂ ਘੱਟ ਸੀ ।

ਨਵਾਬ ਵਜ਼ੀਰ ਖਾਂ ਨੇ ਉਨ੍ਹਾਂ ਨੂੰ ਕਿਹਾ– "ਤੁਹਾਡਾ ਪਿਤਾ ਅਤੇ ਦੋਵੇਂ ਵੱਡੇ ਭਰਾ ਕਤਲ ਕੀਤੇ ਜਾ ਚੁੱਕੇ ਹਨ । ਜੇ ਤੁਸੀਂ ਚਾਹੋ

ਤਾਂ ਤੁਸੀਂ ਆਪਣੀਆਂ ਜਾਨਾਂ ਬਚਾ ਸਕਦੇ ਹੋ । ਤੁਹਾਨੂੰ ਬੜੇ ਸੁਖ ਆਰਾਮ ਵਿਚ ਪਾਲਿਆ ਤੇ ਪੜ੍ਹਾਇਆ ਜਾਵੇਗਾ । ਵੱਡੇ ਹੋਵੋਗੇ, ਤਾਂ ਤੁਹਾਨੂੰ ਚੰਗੇ ਘਰੀਂ ਵਿਆਹਿਆ ਜਾਵੇਗਾ, ਤੁਹਾਨੂੰ ਵੱਡੇ-ਵੱਡੇ ਮੁਰਾਤਬੇ ਤੇ ਜਗੀਰਾਂ ਦਿੱਤੀਆਂ ਜਾਣਗੀਆਂ । ਬੜੀਆਂ ਮੌਜਾਂ ਬਹਾਰਾਂ ਨਾਲ ਜੀਵਨ ਗੁਜ਼ਾਰਿਓ । ਇਹ ਸਭ ਕੁਝ ਲੈਣ ਲਈ ਤੁਸੀਂ ਕੇਵਲ ਇਕ ਗੱਲ ਕਰੋ- ਮੁਸਲਮਾਨ ਬਣ ਜਾਓ । ਜੇ ਮੁਸਲਮਾਨ ਨਾ ਬਣੋਗੇ ਤਾਂ ਬੁਰੀ ਤਰ੍ਹਾਂ ਮਾਰੇ ਜਾਓਗੇ ।"

ਲਾਗੋਂ ਸੁੱਚਾ ਨੰਦ ਵਰਗਿਆਂ ਨੇ ਵੀ ਉਨ੍ਹਾਂ ਨੂੰ ਲਾਲਚ ਤੇ ਡਰਾਵੇ ਦਿੱਤੇ ਪਰ ਸ੍ਰੀ ਕਲਗੀਧਰ ਦੇ ਸ਼ੇਰਾਂ ਨੇ ਗੱਜ ਕੇ ਕਹਿ ਦਿੱਤਾ- *"ਅਸਾਂ ਧਰਮ ਨਹੀਂ ਛੱਡਣਾ । ਤੁਸਾਂ ਜੋ ਕਰਨਾ ਹੈ, ਕਰ ਲਵੋ ।"*

ਨਵਾਬ ਨੂੰ ਕ੍ਰੋਧ ਚੜ੍ਹ ਗਿਆ । ਉਸ ਨੇ ਹੁਕਮ ਦਿੱਤਾ - "ਇਨ੍ਹਾਂ ਕਾਫਰਾਂ ਨੂੰ ਕੰਧ ਵਿਚ ਚਿਣ ਦਿਓ ਅਤੇ ਫੇਰ ਕਤਲ ਕਰ ਦਿਓ ।"

ਨਵਾਬ ਦੇ ਹੁਕਮ ਮੂਜਬ ਦੋਹਾਂ ਸਾਹਿਬਜ਼ਾਦਿਆਂ ਨੂੰ ਨੀਂਹ ਵਿਚ ਖੜ੍ਹਾ ਕੀਤਾ ਗਿਆ । ਪਾਸ ਹੀ ਜੱਲਾਦ ਤਲਵਾਰਾਂ ਧੂਹੀ ਖੜੇ ਸਨ । ਉਹ ਸਾਹਿਬਜ਼ਾਦਿਆਂ ਨੂੰ ਡਰਾਵੇ ਦੇ ਰਹੇ ਸਨ । ਕੋਲ ਹੀ ਕਾਜ਼ੀ ਕੁਰਾਨ ਲਈ ਖੜੇ ਸਨ । ਉਹ ਸਾਹਿਬਜ਼ਾਦਿਆਂ ਨੂੰ ਡਰਾਵੇ ਅਤੇ ਲਾਲਚ ਦੇ ਦੇ ਕੇ ਮੁਸਲਮਾਨ ਬਣਨ ਦੀ ਪ੍ਰੇਰਨਾ ਕਰ ਰਹੇ ਸਨ । ਦੋਵੇਂ ਸਾਹਿਬਜ਼ਾਦੇ ਅਡੋਲ ਖੜੇ ਸਨ । ਉਨ੍ਹਾਂ ਦੇ ਚਿਹਰਿਆਂ ਉੱਪਰ ਡਰ ਜਾਂ ਸਹਿਮ ਦਾ ਤਿਲ ਭਰ ਵੀ ਨਿਸ਼ਾਨ ਨਹੀਂ ਸੀ। ਸਗੋਂ ਉਨ੍ਹਾਂ ਦੇ ਚਿਹਰੇ ਦਗ-ਦਗ ਕਰ ਰਹੇ ਸਨ । ਉਹ 'ਜਪੁ ਜੀ ਸਾਹਿਬ' ਦਾ ਪਾਠ ਕਰ ਰਹੇ ਸਨ ।

ਜਦ ਕੰਧ ਮੋਢਿਆਂ ਤੀਕ ਉਸਰ ਗਈ, ਤਾਂ ਕਾਜ਼ੀਆਂ ਨੇ ਉਨ੍ਹਾਂ ਨੂੰ ਕਿਹਾ– "ਤੁਹਾਨੂੰ ਆਖਰੀ ਮੌਕਾ ਦਿੱਤਾ ਜਾਂਦਾ ਹੈ । ਮੁਸਲਮਾਨ ਬਣਨਾ ਮੰਨ ਜਾਓ, ਨਹੀਂ ਤਾਂ ਤੁਹਾਡੇ ਸਿਰ ਉਡਾ ਦਿੱਤੇ ਜਾਣਗੇ ।"

ਪਰ ਸਾਹਿਬਜ਼ਾਦੇ ਉਸੇ ਤਰ੍ਹਾਂ ਗੱਜ ਕੇ ਬੋਲੇ– "ਅਸਾਂ ਧਰਮ ਨਹੀਂ ਛੱਡਣਾ, ਤੁਸਾਂ ਜੋ ਕਰਨਾ ਹੈ ਕਰ ਲਵੋ ।" ਉਨ੍ਹਾਂ ਦਾ ਇਹ ਜਵਾਬ ਸੁਣ ਕੇ ਕਾਜ਼ੀਆਂ ਨੇ ਜੱਲਾਦਾਂ ਨੂੰ ਕਿਹਾ– "ਲਾਹੋ ਇਨ੍ਹਾਂ ਦੇ ਸਿਰ ।" ਜੱਲਾਦਾਂ ਨੇ ਝਟ ਤਲਵਾਰਾਂ ਚਲਾਈਆਂ । ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਹ ਸਿੰਘ ਜੀ ਸ਼ਹੀਦ ਹੋ ਗਏ । ਉਹ ਆਪਣੇ ਵੱਡੇ ਭਰਾਵਾਂ ਦੇ ਪਾਸ ਜਾ ਪੁੱਜੇ । ਉਹ ਪਿਤਾ ਪਰਮਾਤਮਾ ਦੀ ਗੋਦ ਵਿਚ ਜਾ ਬਿਰਾਜੇ ।

ਇਹ ਸ਼ਹੀਦੀਆਂ ੧੩ ਪੋਹ ਸੰਮਤ ੧੭੬੧ (ਜਾਂ ੨੭ ਦਸੰਬ਼ਰ ਸੰਨ ੧੭੦੪) ਨੂੰ ਹੋਈਆਂ । ਇਨ੍ਹਾਂ ਦੀ ਖ਼ਬਰ ਸੁਣ ਕੇ ਮਾਤਾ ਗੁਜਰੀ ਜੀ ਨੇ ਵਾਹਿਗੁਰੂ, ਅੱਗੇ ਅਰਦਾਸ ਕੀਤੀ– "ਸ਼ੁਕਰ ਹੈ, ਅਕਾਲ ਪੁਰਖ ਤੇਰਾ, ਕਿ ਬੱਚੇ ਧਰਮ ਵਿਚ ਪੱਕੇ ਰਹੇ, ਸ਼ਹੀਦੀ ਪਾ ਕੇ ਤੇਰੇ ਚਰਨਾਂ ਵਿਚ ਪੁੱਜ ਗਏ । ਮੈਨੂੰ ਵੀ ਆਪਣੇ ਚਰਨਾਂ ਵਿਚ ਸੱਦ ਲਵੋ ।" ਇਹ ਕਹਿ ਕੇ ਉਨ੍ਹਾਂ ਨੇ ਮੱਥਾ ਟੇਕਿਆ ਅਤੇ ਆਪਣੇ ਚਹੁੰ ਪੋਤਰਿਆਂ ਪਾਸ ਪਹੁੰਚ ਗਏ ।

## ਪ੍ਰਸ਼ਨ

੧ ਗੰਗੂ ਬ੍ਰਾਹਮਣ ਕੌਣ ਸੀ ? ਉਸ ਨੇ ਕੀ ਪਾਪ ਕੀਤਾ ?

੨ ਛੋਟੇ ਦੋਂਹ ਸਾਹਿਬਜ਼ਾਦਿਆਂ ਨੂੰ ਨਵਾਬ ਦੀ ਕਚਹਿਰੀ ਵਿਚ ਕੀ ਕਿਹਾ ਗਿਆ ਅਤੇ ਉਨ੍ਹਾਂ ਨੇ ਅੱਗੋਂ ਕੀ ਕਿਹਾ ?

੩ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸਾਖੀ ਦੱਸੋ ?

# ੧੯. ਟੁੱਟੀ ਗੰਢੀ

ਸ੍ਰੀ ਅਨੰਦਪੁਰ ਦਾ ਜੰਗ ਲੱਗੇ ਨੂੰ ਤਿੰਨ ਸਾਲ ਹੋ ਗਏ ਸਨ। ਵੈਰੀਆਂ ਨੇ ਘੇਰਾ ਪਾਇਆ ਹੋਇਆ ਸੀ । ਉਹ ਰਸਦ ਪਾਣੀ ਅੰਦਰ ਨਹੀਂ ਸਨ ਜਾਣ ਦੇਂਦੇ । ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਸਾਰੇ ਸਿੱਖ, ਧਰਮ ਦੇ ਵੈਰੀਆਂ ਨਾਲ ਲੜਦੇ ਸ਼ਹੀਦ ਹੋ ਚੁਕੇ ਸਨ । ਬਾਕੀ ਭੁੱਖ ਅਤੇ ਥਕੇਵੇਂ ਕਰ ਕੇ ਕਮਜ਼ੋਰ ਹੋ ਗਏ ਸਨ । ਉਧਰੋਂ ਵੈਰੀਆਂ ਨੂੰ ਜਿੱਤ ਦੀ ਆਸ ਨਾ ਰਹੀ । ਉਨ੍ਹਾਂ ਨੇ ਕਿਹਾ ਕਿ ਗੁਰੂ ਜੀ ਤੇ ਉਨ੍ਹਾਂ ਦੇ ਸਿੱਖ ਕਿਲ੍ਹਾ ਛੱਡ ਜਾਣ, ਤਾਂ ਅਸੀਂ ਉਨ੍ਹਾਂ ਨੂੰ ਕੁਝ ਨਹੀਂ ਆਖਾਂਗੇ, ਸਾਡੀ ਲਾਜ ਰਹਿ ਜਾਊ, ਉਨ੍ਹਾਂ ਦੀਆਂ ਜਾਨਾਂ ਬਚ ਜਾਣਗੀਆਂ ।

ਗੁਰੂ ਜੀ ਨੂੰ ਵੈਰੀਆਂ ਦੀਆਂ ਕਸਮਾਂ ਉੱਪਰ ਰੱਤੀ ਜਿੰਨਾ ਇਤਬਾਰ ਨਹੀਂ ਸੀ । ਉਹ ਕਿਲ੍ਹਾ ਖਾਲੀ ਨਹੀਂ ਸਨ ਕਰਨਾ ਚਾਹੁੰਦੇ ਪਰ ਕੁਝ ਸਿੰਘਾਂ ਨੇ ਹਠ ਕੀਤਾ ਕਿ ਅਸਾਂ ਜ਼ਰੂਰ ਚਲੇ ਜਾਣਾ ਹੈ ।

ਗੁਰੂ ਜੀ ਨੇ ਕਿਹਾ– "ਚੰਗਾ ! ਜਿਨ੍ਹਾਂ ਨੇ ਜਾਣਾ ਹੈ, ਉਹ ਸਾਨੂੰ ਲਿਖ ਕੇ ਦੇ ਜਾਣ ਕਿ ਨਾ ਅਸੀਂ ਤੁਹਾਡੇ ਸਿੱਖ ਅਤੇ ਨਾ ਤੁਸੀਂ ਸਾਡੇ ਗੁਰੂ ।" ਬਹੁਤ ਸਾਰੇ ਸਿੱਖ ਇਸ ਤਰ੍ਹਾਂ ਬੇਦਾਵਾ ਲਿਖ ਕੇ ਘਰੋ-ਘਰੀ ਚਲੇ ਗਏ । ਇਨ੍ਹਾਂ ਵਿਚ ਮਾਝਾ, ਮਾਲਵਾ, ਦੁਆਬਾ ਆਦਿ ਸਭ ਇਲਾਕਿਆਂ ਦੇ ਸਿੱਖ ਸਨ ।

ਬੇਦਾਵਾ ਲਿਖਣ ਵਾਲਿਆਂ ਵਿਚ ਕੁਝ ਮਾਝੇ ਦੇ ਸਿੱਖ ਵੀ ਸਨ । ਜਦ ਉਹ ਘਰੀਂ ਪੁੱਜੇ, ਤਾਂ ਘਰ ਵਾਲਿਆਂ ਨੇ ਉਨ੍ਹਾਂ ਨੂੰ

ਮੂੰਹ ਨਾ ਲਾਇਆ, ਸਗੋਂ ਉਨ੍ਹਾਂ ਨੂੰ ਲਾਹਨਤਾਂ ਪਾਈਆਂ । ਉਨ੍ਹਾਂ ਨੂੰ ਬੜੀ ਸ਼ਰਮ ਆਈ ਅਤੇ ਬੜਾ ਪਛੋਤਾਵਾ ਲੱਗਾ । ਉਹ ਫੇਰ ਗੁਰੂ ਜੀ ਪਾਸ ਜਾਣ ਅਤੇ ਉਨ੍ਹਾਂ ਦੀ ਖਾਤਰ ਸ਼ਹੀਦ ਹੋਣ ਨੂੰ ਤਿਆਰ ਹੋ ਪਏ । ਉਹ ਜਥਾ ਬਣਾ ਕੇ ਤੁਰ ਪਏ । ਉਨ੍ਹਾਂ ਦੇ ਮੂਹਰੇ ਝਬਾਲ ਦੇ ਢਿਲੋਂ ਘਰਾਣੇ ਦੀ ਸੁਆਣੀ ਮਾਈ ਭਾਗੋ ਅਤੇ ਸੁਰਸਿੰਘ ਦੇ ਢਿਲੋਂ ਜੱਟ ਭਾਈ ਮਹਾਂ ਸਿੰਘ ਜੀ ਸਨ । ਇਹ ਭਾਈ ਸਾਹਿਬ ਰਠੌਲਾਂ ਦੇ ਦੋਹਤਰੇ ਸਨ ।

ਇਹ ਜਥਾ ਗੁਰੂ ਜੀ ਦੀ ਭਾਲ ਵਿਚ ਮਾਲਵੇ ਪੁੱਜਾ । ਦਿਨ ਰਾਤ ਪੈਂਡਾ ਕਰ ਕੇ ਉਹ ਖਿਦਰਾਣੇ ਦੀ ਢਾਬ ਪਾਸ ਪੁੱਜੇ । ਗੁਰੂ ਜੀ ਉਥੋਂ ਥੋੜ੍ਹੀ ਹੀ ਦੂਰ ਟਿੱਬੀ ਉੱਪਰ ਟਿਕੇ ਹੋਏ ਸਨ । ਪਿੱਛੋਂ ਸਰਹਿੰਦ ਦਾ ਨਵਾਬ, ਵਜ਼ੀਰ ਖਾਂ, ਫ਼ੌਜ ਲੈ ਕੇ ਢਾਬ ਦੇ ਨੇੜੇ ਪੁੱਜ ਗਿਆ । ਮਝੈਲਾਂ ਦੇ ਜਥੇ ਨੇ ਢਾਬ ਦੇ ਚੜ੍ਹਦੇ ਪਾਸੇ ਮੋਰਚੇ ਲਾ ਲਏ । ਨਵਾਬ ਨੇ ਇਸੇ ਪਾਸਿਓਂ ਆਉਣਾ ਸੀ । ਉਨ੍ਹਾਂ ਨੇ ਝਾੜੀਆਂ ਉੱਪਰ ਚਾਦਰਾਂ ਤਾਣ ਦਿੱਤੀਆਂ, ਤਾਂ ਜੁ ਵੈਰੀ ਸਮਝਣ ਕਿ ਖਾਲਸੇ ਦੇ ਤੰਬੂ ਲੱਗੇ ਹੋਏ ਹਨ ।

ਸ਼ਾਹੀ ਫ਼ੌਜ ਆ ਪੁੱਜੀ । ਗੁਰੂ ਦੇ ਸਿੱਖ ਬੜੀ ਦਲੇਰੀ ਤੇ ਬਹਾਦਰੀ ਨਾਲ ਲੜੇ । ਉਨ੍ਹਾਂ ਨੇ ਵੈਰੀਆਂ ਦੇ ਚੰਗੇ ਆਹੂ ਲਾਹੇ ਗੁਰੂ ਜੀ ਵੀ ਟਿੱਬੀ 'ਤੇ ਬੈਠੇ ਤੀਰਾਂ ਦੀ ਵਰਖਾ ਕਰਦੇ ਅਤੇ ਵੈਰੀਆਂ ਨੂੰ ਵਿੰਨ੍ਹਦੇ ਰਹੇ । ਵੈਰੀਆਂ ਦੇ ਪੈਰ ਉੱਖੜ ਗਏ । ਉਹ ਮੈਦਾਨ ਛੱਡ ਕੇ ਹਰਨ ਹੋ ਗਏ । ਮੈਦਾਨ ਖਾਲਸੇ ਦੇ ਹੱਥ ਰਿਹਾ।

ਗੁਰੂ ਕਲਗੀਧਰ ਜੀ ਹੁਣ ਲੜਾਈ ਦੇ ਮੈਦਾਨ ਦਾ ਗੇੜਾ ਲਾਉਣ ਲੱਗੇ । ਉਹ ਸ਼ਹੀਦ ਹੋਏ ਹਰੇਕ ਸਿੱਖ ਦਾ ਸਿਰ ਗੋਦੀ ਵਿਚ ਰਖਦੇ ਅਤੇ ਪੂੰਝਦੇ ਸਨ । ਉਹ ਹਰੇਕ ਨਾਲ ਪਿਆਰ ਕਰਦੇ

ਅਤੇ ਹਰੇਕ ਨੂੰ ਵਰ ਦਿੰਦੇ ਸਨ । ਇਸ ਤਰ੍ਹਾਂ ਕਰਦੇ-ਕਰਦੇ ਉਹ ਉਸ ਥਾਂ ਪੁੱਜੇ, ਜਿਥੇ ਭਾਈ ਮਹਾਂ ਸਿੰਘ ਜੀ ਪਏ ਸਨ । ਗੁਰੂ ਜੀ ਨੇ ਭਾਈ ਸਾਹਿਬ ਦਾ ਸਿਰ ਗੋਦੀ ਵਿਚ ਲਿਆ ਅਤੇ ਮੂੰਹ ਪੂੰਝਿਆ । ਭਾਈ ਸਾਹਿਬ ਸਹਿਕ ਰਹੇ ਸਨ । ਕੁਝ ਚਿਰ ਮਗਰੋਂ ਭਾਈ ਸਾਹਿਬ ਨੇ ਅੱਖਾਂ ਖੋਲ੍ਹੀਆਂ, ਆਪਣਾ ਸੀਸ ਸ੍ਰੀ ਦਸਮੇਸ਼ ਜੀ ਦੀ ਗੋਦੀ ਵਿਚ ਧਰਿਆ ਵੇਖ ਕੇ ਉਨ੍ਹਾਂ ਦਾ ਲੂੰ-ਲੂੰ ਅਨੰਦ ਨਾਲ ਭਰ ਗਿਆ ।

ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ– "ਮੰਗੋ ਕੀ ਮੰਗਦੇ ਹੋ ?"

ਭਾਈ ਮਹਾਂ ਸਿੰਘ ਜੀ ਨੇ ਕਿਹਾ– "ਜਦ ਮੇਰਾ ਨਿਕੰਮਾ ਸਿਰ ਆਪ ਦੀ ਗੋਦ ਵਿਚ ਟਿਕ ਗਿਆ, ਤਾਂ ਮੈਨੂੰ ਸਭ ਕੁਝ ਮਿਲ ਗਿਆ, ਮੇਰੀਆਂ ਸਭੇ ਮੁਰਾਦਾਂ ਪੂਰੀਆਂ ਹੋ ਗਈਆਂ ।"

ਗੁਰੂ ਜੀ ਨੇ ਫੇਰ ਕਿਹਾ– "ਤਾਂ ਵੀ ਜੇ ਕੋਈ ਇੱਛਿਆ ਹੈ ਤਾਂ ਦੱਸੋ ?" ਤਾਂ ਭਾਈ ਸਾਹਿਬ ਨੇ ਕਿਹਾ– "ਚੰਗਾ ਜੀ, ਜੇ ਦਿਆਲ ਹੋਏ ਜੇ, ਤਾਂ ਉਹ ਬੇਦਾਵਾ ਪਾੜ ਦਿਓ, ਜਿਹੜਾ ਮੈਂ ਤੇ ਮੇਰੇ ਜਿਹੇ ਹੋਰ ਵੀਰ ਲਿਖ ਕੇ ਦੇ ਗਏ ਸਨ । ਮਿਹਰ ਕਰੋ, ਭੁੱਲਿਆਂ ਨੂੰ ਬਖਸ਼ੋ ਅਤੇ ਟੁੱਟੀ ਗੰਢੋ ।"

ਗੁਰੂ ਜੀ ਕਹਿਣ ਲੱਗੇ– "ਧੰਨ ਸਿੱਖੀ, ਧੰਨ ਸਿੱਖੀ । ਹਾਂ, ਸਿੱਖ ਆਪਣਾ ਨਹੀਂ, ਸਗੋਂ ਸਭ ਦਾ ਭਲਾ ਚਾਹੁੰਦੇ ਹਨ ।" ਉਨ੍ਹਾਂ ਨੇ ਕਮਰ-ਕੱਸੇ ਵਿੱਚੋਂ ਬੇਦਾਵੇ ਵਾਲਾ ਕਾਗਜ਼ ਕੱਢਿਆ ਅਤੇ ਪੁਰਜਾ-ਪੁਰਜਾ ਕਰ ਕੇ ਸੁਟ ਦਿੱਤਾ । ਇਹ ਵੇਖ ਕੇ ਭਾਈ ਮਹਾਂ ਸਿੰਘ ਦੇ ਹਿਰਦੇ ਨੂੰ ਠੰਡ ਪੈ ਗਈ, ਉਨ੍ਹਾਂ ਨੇ ਲੰਮਾ ਸਾਰਾ ਸੁਖ ਦਾ ਸਾਹ ਲਿਆ ਅਤੇ ਸੱਚ-ਖੰਡ ਜਾ ਪਹੁੰਚੇ ।

ਉਸ ਤੋਂ ਮਗਰੋਂ ਗੁਰੂ ਜੀ ਉਸ ਥਾਂ ਪੁੱਜੇ, ਜਿਥੇ ਮਾਈ ਭਾਗੋ

ਜੀ ਫੱਟੜ ਹੋਏ ਪਏ ਸਨ । ਗੁਰੂ ਜੀ ਨੇ ਉਨ੍ਹਾਂ ਨੂੰ ਹੋਸ਼ ਵਿਚ ਲਿਆਂਦਾ । ਫੇਰ ਉਨ੍ਹਾਂ ਨੇ ਮਾਈ ਭਾਗੋ ਨੂੰ ਭਾਈ ਮਹਾਂ ਸਿੰਘ ਦੀ ਟੁੱਟੀ ਗੰਢਣ ਦਾ ਹਾਲ ਦੱਸਿਆ । ਮਾਈ ਜੀ ਦਾ ਲੂੰ-ਲੂੰ ਖਿੜ ਗਿਆ । ਉਹ ਕਹਿਣ ਲੱਗੇ : "ਸ਼ੁਕਰ ਹੈ ਕਿ ਗੁਰੂ ਨਾਲੋਂ ਟੁੱਟ ਕੇ ਚਲੇ ਗਏ । ਫੇਰ ਗੁਰੂ ਨਾਲ ਗੰਢੇ ਗਏ ਹਨ । ਮਝੈਲਾਂ ਨੇ ਸਿੱਖੀ ਬਚਾ ਲਈ ਹੈ ।" ਮਾਈ ਭਾਗੋ ਜੀ ਅਖੀਰ ਦਮ ਤੀਕ ਗੁਰੂ ਜੀ ਦੀ ਹਜ਼ੂਰੀ ਵਿਚ ਰਹੇ ।

ਇਸ ਜੰਗ ਵਿਚ ਸ਼ਹੀਦ ਹੋਣ ਵਾਲਿਆਂ ਨੂੰ ਗੁਰੂ ਜੀ ਨੇ 'ਮੁਕਤੇ' ਕਹਿ ਕੇ ਨਿਵਾਜਿਆ । ਇਸ ਜਗ੍ਹਾ ਦਾ ਨਾਂ ਉਨ੍ਹਾਂ ਨੇ 'ਮੁਕਤਸਰ' ਰੱਖਿਆ, ਉਥੇ ਹੁਣ ਇਕ ਸੋਹਣਾ ਗੁਰਦੁਆਰਾ ਹੈ ।

## ਪ੍ਰਸ਼ਨ

੧ ਕੁਝ ਸਿੱਖ ਗੁਰੂ ਜੀ ਨੂੰ ਬੇਦਾਵਾ ਦੇ ਕੇ ਕਿਉਂ ਚਲੇ ਗਏ ?

੨ ਬੇਦਾਵਾ ਲਿਖ ਕੇ ਦੇ ਜਾਣ ਵਾਲੇ ਮਝੈਲਾਂ ਨਾਲ ਘਰੀਂ ਜਾਣ 'ਤੇ ਕੀ ਵਾਪਰੀ ? ਉਨ੍ਹਾਂ ਨੇ ਕੀ ਫੈਸਲਾ ਕੀਤਾ ?

੩ 'ਟੁੱਟੀ ਗੰਢੀ' ਦੀ ਸਾਖੀ ਦੱਸੋ ?

# ੧੭. ਮਾਲਵੇ ਵਿਚ ਸਿੱਖੀ ਦੀ ਜੜ੍ਹ ਬਚ ਗਈ

ਚਮਕੌਰ ਸਾਹਿਬ ਦੇ ਯੁੱਧ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਦੇ ਜੰਗਲ ਪੁੱਜੇ। ਉਥੋਂ ਅਗਾਂਹ ਉਹ ਦੀਨੇ ਪਿੰਡ ਗਏ। ਉਸ ਥਾਂ ਉਹ ਚੋਖਾ ਚਿਰ ਠਹਿਰੇ। ਉਥੇ ਬਹੁਤ ਸਾਰੇ ਸਿੱਖ ਆਸ-ਪਾਸ ਆ ਇਕੱਠੇ ਹੋਏ।

ਗੁਰੂ ਜੀ ਨੂੰ ਪਤਾ ਸੀ ਕਿ ਸਰਹਿੰਦ ਦੇ ਨਵਾਬ ਦੀਆਂ ਫ਼ੌਜਾਂ ਸਾਡੇ ਪਿੱਛੇ ਆ ਰਹੀਆਂ ਹਨ, ਉਨ੍ਹਾਂ ਦਾ ਟਾਕਰਾ ਕਰਨ ਲਈ ਸ੍ਰੀ ਦਸਮੇਸ਼ ਜੀ ਨੇ ਫ਼ੌਜ ਤਿਆਰ ਕਰਨੀ ਸ਼ੁਰੂ ਕੀਤੀ। ਬਹੁਤ ਸਾਰੇ ਤਾਂ ਅਜਿਹੇ ਸਿੱਖ ਸਨ, ਜੋ ਗੁਰੂ ਜੀ ਦੀ ਖ਼ਾਤਰ ਜਾਨਾਂ ਵਾਰਨ ਨੂੰ ਧੰਨ ਭਾਗ ਸਮਝਦੇ ਸਨ। ਉਹ ਤੜੀ-ਤਨਖ਼ਾਹ ਕੋਈ ਨਹੀਂ ਸਨ ਲੈਂਦੇ। ਇਨ੍ਹਾਂ ਤੋਂ ਬਿਨਾਂ ਗੁਰੂ ਜੀ ਨੇ ਚੋਖੇ ਤਨਖ਼ਾਹਦਾਰ ਸਿਪਾਹੀ ਭੀ ਭਰਤੀ ਕੀਤੇ। ਇਹ ਸਭ ਆਸ-ਪਾਸ ਦੇ ਇਲਾਕੇ ਦੇ ਮਲਵਈ ਸਿੱਖ ਸਨ।

ਮੁਕਸਤਰ ਦੇ ਜੰਗ ਮਗਰੋਂ ਗੁਰੂ ਜੀ ਨੇ ਮਾਲਵੇ ਦਾ ਦੌਰਾ ਕੀਤਾ। ਅਨੇਕਾਂ ਪਿੰਡਾਂ ਵਿਚ ਆਪ ਨੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਹਜ਼ਾਰਾਂ ਨੂੰ ਅੰਮ੍ਰਿਤ ਛਕਾਇਆ। ਪ੍ਰਚਾਰ ਕਰਦੇ-ਕਰਦੇ ਉਹ ਅਗਾਂਹ ਤੁਰ ਗਏ।

ਕੁਝ ਚਿਰ ਤੋਂ ਤਨਖ਼ਾਹਦਾਰ ਸਿਪਾਹੀਆਂ ਨੂੰ ਤਨਖ਼ਾਹ ਨਹੀਂ ਸੀ ਦਿੱਤੀ ਜਾ ਸਕੀ। ਉਹ ਬੁੜ-ਬੁੜ ਕਰਨ ਲੱਗ ਪਏ। ਇਕ ਦਿਨ ਉਨ੍ਹਾਂ ਨੇ ਗੁਰੂ ਜੀ ਦੇ ਘੋੜੇ ਦੀ ਲਗਾਮ ਫੜ ਲਈ ਅਤੇ ਘੋੜਾ ਡੱਕ ਲਿਆ। ਫੇਰ ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ- "ਜੀ !

ਸਾਡੀ ਤਨਖ਼ਾਹ ਦਿਓ, ਅਸਾਂ ਏਵੇਂ ਤੁਹਾਨੂੰ ਇਥੋਂ ਤੁਰਨ ਨਹੀਂ ਜੇ ਦੇਣਾ !"

ਅੱਗੋਂ ਗੁਰੂ ਜੀ ਨੇ ਕਿਹਾ– "ਸੱਜਣੋ ! ਥੋੜ੍ਹਾ ਜਿਹਾ ਚਿਰ ਹੋਰ ਜੇਰਾ ਕਰੋ । ਇਸ ਵੇਲੇ ਮਾਇਆ ਦੀ ਥੁੜ੍ਹ ਹੈ ਪਰ ਕਰਤਾਰ ਛੇਤੀ ਹੀ ਤਰਾ-ਤਰੀ ਗੱਫੇ ਭੇਜੇਗਾ । ਤੁਹਾਡਾ ਸਭ ਦਾ ਪੈਸੇ ਪੈਸੇ ਦਾ ਲੇਖਾ ਮੁਕਾ-ਚੁਕਾ ਦਿਆਂਗੇ । ਤੁਸੀਂ ਕੋਈ ਫ਼ਿਕਰ ਨਾ ਕਰੋ ।"

ਪਰ ਉਹ ਮਲਵਈ ਸਿੱਖ ਅੜੀ ਕਰ ਖੜ੍ਹੋਤੇ । ਉਹ ਕਹਿਣ- "ਜੀ ! ਅਸਾਂ ਬਥੇਰਾ ਚਿਰ ਉਡੀਕਿਆ ਹੈ । ਅਸਾਂ ਬਥੇਰਾ ਜੇਰਾ ਕੀਤਾ ਹੈ । ਅਸਾਂ ਹੋਰ ਨਹੀਂ ਜੇ ਉਡੀਕਣਾ, ਸਾਥੋਂ ਹੋਰ ਜੇਰਾ ਨਹੀਂ ਜੇ ਹੁੰਦਾ । ਅਸਾਂ ਤਾਂ ਤਨਖ਼ਾਹ ਲੈ ਕੇ ਹੀ ਤੁਹਾਨੂੰ, ਇਥੋਂ ਜਾਣ ਦੇਣਾ ਹੈ ।"

ਪੰਥ ਦੇ ਵਾਲੀ ਨੇ ਅੱਗੋਂ ਹੱਸ ਕੇ ਕਿਹਾ– "ਚੰਗਾ ਭਾਈ ਕਰੋ ਫੈਸਲਾ ! ਇਕ ਪਾਸੇ ਗੁਰੂ ਅਤੇ ਗੁਰਸਿੱਖੀ, ਦੂਜੇ ਪਾਸੇ ਮਾਇਆ, ਦੱਸੋ ਕੀ ਲਵੋਗੇ ? ਧਨ ਕਿ ਗੁਰਸਿੱਖੀ ? ਕਰੋ ਚੋਣ ।"

ਅੱਗੋਂ ਉਹ ਮਲਵਈ ਸਿਪਾਹੀ ਕਹਿਣ ਲੱਗੇ– "ਗੁਰੂ ਜੀ ! ਸਿੱਖ ਤਾਂ ਅਸੀਂ ਅੱਗੇ ਹੀ ਹਾਂ ! ਗੁਰਸਿੱਖੀ ਤਾਂ ਸਾਡੇ ਪਾਸ ਹੈਗੀ ਹੀ ਏ । ਸਾਨੂੰ ਧਨ ਬਖਸ਼ੋ ।"

ਗੁਰੂ ਜੀ ਕਹਿਣ ਲੱਗੇ– "ਤਾਂ ਤੁਹਾਨੂੰ ਗੁਰੂ ਤੇ ਗੁਰਸਿੱਖੀ ਨਾਲੋਂ ਧਨ ਵਧੇਰੇ ਪਿਆਰਾ ਹੋਇਆ । ਚੰਗਾ, ਦੇਖੋ ਰੰਗ ਕਰਤਾਰ ਦੇ ।"

ਐਨ ਉਸ ਵੇਲੇ ਇਕ ਸਿੱਖ ਰੁਪਈਆਂ ਤੇ ਮੋਹਰਾਂ ਦੀ ਛੱਟ ਲੈ ਕੇ ਹਾਜ਼ਰ ਹੋਇਆ । ਗੁਰੂ ਜੀ ਨੇ ਸਭ ਤਨਖ਼ਾਹਦਾਰਾਂ ਨੂੰ ਤਨਖ਼ਾਹੀਆਂ ਵੰਡੀਆਂ । ਨਾਲੋ-ਨਾਲ ਉਹ ਸਭ ਨੂੰ ਵਿਦਾ ਕਰੀ

ਗਏ । ਉਨ੍ਹਾਂ ਦਾ ਜਥੇਦਾਰ, ਭਾਈ ਦਾਨਾ ਹੀ ਤਨਖ਼ਾਹ ਲੈਣ ਵਾਲਾ ਰਹਿ ਗਿਆ ! ਪੰਥ ਦੇ ਵਾਲੀ ਨੇ ਉਸ ਨੂੰ ਕਿਹਾ– "ਕਿਉਂ ਭਾਈ ਦਾਨਿਆ ! ਤੂੰ ਇਨ੍ਹਾਂ ਦਾ ਮੁਖੀਆ ਤੇ ਸਰਦਾਰ ਹੈਂ । ਤੇਰੀ ਤਨਖ਼ਾਹ ਇਨ੍ਹਾਂ ਨਾਲੋਂ ਵਧੇਰੇ ਹੋਣੀ ਚਾਹੀਦੀ ਹੈ। ਦੱਸ ਤੈਨੂੰ ਕਿਸ ਹਿਸਾਬ ਨਾਲ ਤਨਖ਼ਾਹ ਦੇਈਏ ?"

ਅੱਗੋਂ ਭਾਈ ਦਾਨਾ ਹੱਥ ਜੋੜ ਖਲੋਤਾ ਅਤੇ ਕਹਿਣ ਲੱਗਾ– "ਸੱਚੇ ਪਾਤਸ਼ਾਹ ! ਧਨ ਮੇਰੇ ਕਿਸ ਕੰਮ ? ਮੈਨੂੰ ਤਾਂ ਸਿੱਖੀ ਦਾਨ ਦਿਓ ਅਤੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੋ ।"

ਇਹ ਸੁਣ ਕੇ ਗੁਰੂ ਜੀ ਬੜੇ ਖੁਸ਼ ਹੋਏ ਅਤੇ ਕਹਿਣ ਲੱਗੇ– "ਸ਼ਾਬਾਸ਼ ! ਭਾਈ ਦਾਨਿਆ ! ਤੂੰ ਮਾਲਵੇ ਵਿਚ ਸਿੱਖੀ ਦੀ ਜੜ੍ਹ ਬਚਾ ਲਈ ਹੈ । ਹੁਣ ਤੂੰ ਅੰਮ੍ਰਿਤ ਛਕ ਕੇ ਦਾਨਾ ਸਿੰਘ ਬਣ ਜਾ ।" ਭਾਈ ਦਾਨੇ ਨੇ ਹੁਕਮ ਮੰਨ ਕੇ ਅੰਮ੍ਰਿਤ ਛਕਿਆ ਅਤੇ ਭਾਈ ਦਾਨ ਸਿੰਘ ਬ਼ਣ ਗਿਆ ।

## ਪ੍ਰਸ਼ਨ

੧ ਗੁਰੂ ਕਲਗੀਧਰ ਜੀ ਦੀ ਫ਼ੌਜ ਵਿਚ ਕਿੰਨੀ ਤਰ੍ਹਾਂ ਦੇ ਸਿਪਾਹੀ ਹੁੰਦੇ ਸਨ?

੨ ਮਾਲਵੇ ਵਿਚ ਸਿੱਖੀ ਦੀ ਜੜ੍ਹ ਕਿਵੇਂ ਬਚੀ ਅਤੇ ਕਿਸ ਨੇ ਬਚਾਈ ? ਸਾਰੀ ਸਾਖੀ ਦੱਸੋ ।

# ਸੋਹਿਲਾ* ਸਟੀਕ

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧**

ੴ ਸਤਿਗੁਰ ਪ੍ਰਸਾਦਿ ॥

ਉਸ ਵਾਹਿਗੁਰੂ ਦੀ ਕਿਰਪਾ ਨਾਲ ਬਾਣੀ ਉਚਾਰਦਾ ਹਾਂ, ਜੋ ਇਕੱਲਾ ਸਦਾ ਸੱਚਾ (ਹੋਂਦ ਵਾਲਾ) ਅਤੇ ਗਿਆਨ ਦਾਤਾ ਹੈ ।

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥

**ਪਦ ਅਰਥ :** ਜੈ= ਜਿਸ । ਘਰਿ= ਘਰ ਵਿਚ, ਮਨ ਵਿਚ, ਮਨ ਦੀ ਹਾਲਤ ਵਿਚ । ਕੀਰਤਿ= ਜਸ । ਕਰਤੇ ਕਾ= ਪੈਦਾ ਕਰਨ ਵਾਲੇ ਦਾ, ਰੱਬ ਦਾ । ਬੀਚਾਰੋ= ਬਿਚਾਰ । ਤਿਤੁ= ਉਸ । ਸਿਵਰਿਹੁ= ਸਿਮਰੋ, ਚੇਤੇ ਕਰੋ । ਸਿਰਜਣਹਾਰੋ= ਸਭ ਨੂੰ ਬਨਾਉਣ ਵਾਲਾ, ਕਰਤਾਰ ।

**ਅਰਥ :** ਆਪਣੇ ਮਨ ਨੂੰ ਉਸ ਹਾਲਤ 'ਚ ਲਿਆਓ ਜਿਸ ਵਿਚ ਸਭ ਨੂੰ ਪੈਦਾ ਕਰਨ ਵਾਲੇ ਕਰਤਾਰ ਦਾ ਜਸ ਗਾਈਦਾ ਜਾਂ

---

*'ਸੋਹਿਲਾ' ਸ਼ਬਦ ਦਾ ਅਰਥ ਹੈ 'ਜਸ' । ਇਸ ਬਾਣੀ ਦੇ ਸ਼ੁਰੂ ਵਿਚ 'ਤਿਤੁ ਘਰਿ ਗਾਵਹੁ ਸੋਹਿਲਾ' ਅਤੇ 'ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ' ਹੋਣ ਕਰ ਕੇ ਇਸ ਦਾ ਸਿਰਲੇਖ ਲਿਖਿਆ ਗਿਆ । ਇਨ੍ਹੀਂ ਥਾਈਂ ਸ਼ਬਦ 'ਸੋਹਿਲਾ' ਦੇ ਨਾਲ 'ਗਾਵਹੁ' ਸ਼ਬਦ ਆਉਣ ਕਰ ਕੇ ਅਤੇ ਸਿੱਖਾਂ ਵਿਚ ਇਸ ਬਾਣੀ ਨੂੰ ਪਹਿਰ ਰਾਤ ਤੀਕ ਕੀਰਤਨ ਕਰਨ ਮਗਰੋਂ ਪੜ੍ਹਨ ਦੀ ਮਰਯਾਦਾ ਕਰ ਕੇ ਇਸ ਦਾ ਨਾ 'ਕੀਰਤਨ ਸੋਹਿਲਾ' ਪ੍ਰਸਿੱਧ ਹੋਇਆ । ਇਸ ਬਾਣੀ ਦਾ ਪਾਠ ਰਾਤੀਂ ਸੌਣ ਵੇਲੇ ਕੀਤਾ ਜਾਂਦਾ ਹੈ ।

**'ਮਹਲਾ ੧' ਦਾ ਪਾਠ ਮਹਲਾ ਪਹਿਲਾ' ਕਰਨਾ ਚਾਹੀਦਾ ਹੈ, 'ਮਹਲਾ ਇਕ' 'ਮਹਲਾ ਪਹਿਲਾ' ਜਾਂ 'ਮਹਲਾ ਇਕ' ਪਾਠ ਗਲਤ ਹਨ । 'ਮਹਲਾ ੧' ਦਾ ਮਤਲਬ ਹੈ ਕਿ ਇਹ ਬਾਣੀ ਪਹਿਲੇ ਗੁਰੂ ਜੀ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਰਚਨਾ ਹੈ ।

ਕਰੀਦਾ ਹੈ ਅਤੇ ਉਸ ਦੀਆਂ ਗੱਲਾਂ ਕਰੀਦੀਆਂ ਹਨ । ਮਨ ਦੀ ਉਸ ਹਾਲਤ ਵਿਚ ਇਹ ਸੋਹਿਲਾ ਗਾਓ ਅਤੇ ਉਸ ਵਾਹਿਗੁਰੂ ਨੂੰ ਚੇਤੇ ਕਰੋ ਜੋ ਸਭ ਨੂੰ ਬਨਾਉਣ ਵਾਲਾ ਹੈ ॥੧॥

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥

**ਪਦ ਅਰਥ** : ਨਿਰਭਉ= ਜੋ ਕਿਸੇ ਤੋਂ ਡਰਦਾ ਨਹੀਂ, ਨਿੱਡਰ । ਜਿਤੁ ਸੋਹਿਲੈ= ਜਿਸ ਸੋਹਿਲੇ ਦਾ ਸਦਕਾ ।

**ਅਰਥ** : ਤੁਸੀਂ ਮੇਰੇ ਕਿਸੇ ਤੋਂ ਨਾ ਡਰਨ ਵਾਲੇ ਵਾਹਿਗੁਰੂ ਦਾ ਜਸ ਗਾਓ । ਮੈਂ ਸਦਕੇ ਜਾਂਦਾ ਹਾਂ ਇਸ ਜਸ ਤੋਂ, ਜਿਸ ਦਾ ਸਦਕਾ ਜਾਂ ਜਿਸ ਦੇ ਕੀਤਿਆਂ ਸਦਾ ਸੁਖ ਮਿਲਦਾ ਹੈ ॥੧॥

ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥

**ਪਦ ਅਰਥ** : ਜੀਅੜੇ= ਜੀਵ । ਸਮਾਲੀਅਨਿ= ਸੰਭਾਲੇ ਜਾਂਦੇ ਹਨ, ਸੰਭਾਲੀਦੇ ਹਨ, ਉਨ੍ਹਾਂ ਦੀ ਸੰਭਾਲ ਕੀਤੀ ਜਾਂਦੀ ਹੈ। ਦੇਖੈਗਾ= ਧਿਆਨ ਜਾਂ ਖਿਆਲ ਰੱਖਗਾ, ਸੰਭਾਲ ਕਰੇਗਾ ।

**ਅਰਥ** : ਉਸ ਵਾਹਿਗੁਰੂ ਵੱਲੋਂ ਜੀਵਾਂ ਦੀ ਹਰ ਵੇਲੇ ਸੰਭਾਲ ਹੋ ਰਹੀ ਹੈ (ਉਹ ਵਾਹਿਗੁਰੂ ਹਰ ਵੇਲੇ ਜੀਵਾਂ ਦੀ ਸੰਭਾਲ ਕਰਦਾ ਹੈ ।) ਇਸ ਲਈ ਉਹ ਦਾਤਾ ਸਾਡੀ ਰੱਖਿਆ ਕਰੇਗਾ ।

ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥

**ਪਦ ਅਰਥ** : ਦਾਨੈ= ਦਾਨ ਦੀ, ਦਾਤਾਂ ਦੀ, ਤੇਰੀਆਂ ਦਿੱਤੀਆਂ ਸ਼ੈਆਂ ਦੀ । ਤਿਸੁ ਦਾਤੇ=ਉਸ ਦਾਤੇ ਦੀ । ਸੁਮਾਰੁ= ਗਿਣਤੀ ।

**ਅਰਥ** : ਉਸ ਦੀਆਂ ਦਿੱਤੀਆਂ ਦਾਤਾਂ ਦਾ ਮੁੱਲ ਨਹੀਂ ਪੈ ਸਕਦਾ, ਉਨ੍ਹਾਂ ਦਾਤਾਂ ਦਾ ਦੇਣ ਵਾਲੇ ਦਾਤੇ ਦੇ ਲੇਖਾ (ਹਿਸਾਬ)

ਕੌਣ ਲਾ ਸਕਦਾ ਹੈ, ਉਸ ਦੀ ਗਿਣਤੀ-ਮਿਣਤੀ ਕਿਵੇਂ ਹੋ ਸਕਦੀ ਹੈ ?॥੨॥

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥

**ਪਦ ਅਰਥ** : ਸੰਬਤਿ= ਸੰਮਤ, ਸਾਲ ਵਰ੍ਹਾ । ਸਾਹਾ= ਵਿਆਹ ਲਈ ਮਿਥਿਆ ਦਿਨ । ਮਿਲਿ ਕਰਿ ਪਾਵਹੁ ਤੇਲੁ= ਇਕੱਠੀਆਂ ਹੋ ਕੇ ਤੇਲ ਚੜ੍ਹਾਓ ।

**ਅਰਥ** : ਉਹ ਸਾਲ ਤੇ ਦਿਨ ਮਿਥਿਆ ਹੋਇਆ ਹੈ, ਜਦ ਜੀਵ-ਰੂਪ ਇਸਤਰੀ ਦਾ ਵਿਆਹ ਹੋ ਜਾਣਾ ਹੈ (ਭਾਵ ਉਸ ਨੇ ਇਸ ਦੁਨੀਆਂ ਤੋਂ ਵਿਦਾ ਹੋ ਕੇ ਪਤੀ-ਪਰਮਾਤਮਾ ਦੇ ਦੇਸ਼ ਚਲੀ ਜਾਣਾ ਹੈ । ਇਸ ਲਈ ਹੇ ਸਹੇਲੀਓ ! ਤੁਸੀਂ ਇਕੱਠੀਆਂ ਹੋ ਕੇ ਉਸੇ ਤਰ੍ਹਾਂ ਮੈਨੂੰ ਤੇਲ ਚੜ੍ਹਾਓ, ਜਿਸ ਤਰ੍ਹਾਂ ਵਿਆਹ ਵਾਲੀ ਕੁੜੀ ਨੂੰ ਵਿਆਹ ਤੋਂ ਪਹਿਲਾਂ ਚੜ੍ਹਾਇਆ ਜਾਂਦਾ ਹੈ ਤੇ ਉਸ ਨੂੰ ਪੱਕਾ ਪਤਾ ਲੱਗ ਜਾਂਦਾ ਹੈ ਕਿ ਹੁਣ ਪੇਕਾ ਘਰ ਛੱਡਣਾ ਤੇ ਸੌਹਰੇ ਘਰ ਜਾਣਾ ਪਵੇਗਾ । ਹੇ ਸੱਜਣੋ ! ਤੁਸੀਂ ਵੀ ਮੈਨੂੰ ਸੌਹਰੇ ਘਰ ਜਾਣ ਲਈ ਤਿਆਰ ਕਰੋ ।

ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

**ਪਦ ਅਰਥ** : ਦੇਹੁ= ਦਿਓ । ਸਜਣ= ਹੇ ਸੱਜਣੋ ! ਅਸੀਸੜੀਆ= ਅਸੀਸਾਂ । ਸਾਹਿਬ= ਪਰਮਾਤਮਾ । ਮੇਲੁ= ਮਿਲਾਪ ।

**ਅਰਥ** : ਹੇ ਸੱਜਣੋ ! ਹੇ ਸਹੇਲੀਓ ! ਮੈਨੂੰ ਅਜਿਹੀਆਂ ਅਸੀਸਾਂ ਦਿਓ ਕਿ ਮੇਰਾ ਉਸ ਪਤੀ-ਪਰਮਾਤਮਾ ਨਾਲ ਮੇਲ ਹੋ ਜਾਵੇ ॥੩॥

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

**ਪਦ ਅਰਥ** : ਪਾਹੁਚਾ= ਗੁੱਟ (ਕਲਾਈ) ਨੂੰ ਬੰਨ੍ਹਣ ਲਈ ਮੌਲੀ ਦਾ ਧਾਗਾ, ਜੋ ਵਿਆਹ ਸਮੇਂ ਸਾਹੇ-ਚਿੱਠੀ ਦੇ ਨਾਲ ਸਾਕਾਂ-ਅੰਗਾਂ ਨੂੰ ਭੇਜਿਆ ਜਾਂਦਾ ਹੈ ਤੇ ਜਿਸ ਨੂੰ 'ਵਿਆਹ ਦੀ ਗੰਢ' ਆਖਦੇ ਹਨ ਸੁਨੇਹਾ ਸੰਦੇਸ਼ਾ । ਸਦੜੇ= ਸੱਦੇ ।

**ਅਰਥ** : ਜੀਵ-ਰੂਪ ਇਸਤਰੀ ਦੇ ਇਸ ਵਿਆਹ ਅਰਥਾਤ ਮੌਤ ਦੀ ਗੰਢ ਹਰ ਘਰ ਪਹੁੰਚਦੀ ਹੈ ਤੇ ਸਦਾ ਹੀ ਜੀਵਾਂ ਨੂੰ ਪਤੀ-ਪਰਮਾਤਮਾ ਦੇ ਦੇਸ਼ ਜਾਣ ਲਈ ਸੱਦੇ ਪੈਂਦੇ ਰਹਿੰਦੇ ਹਨ ।

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥

**ਪਦ ਅਰਥ** : ਨਾਨਕ= ਹੇ ਨਾਨਕ ! ਸੇ ਦਿਹ= ਉਹ ਦਿਨ । ਆਵੰਨਿ-ਆਉਣੇ ਹਨ, ਆਉਣਗੇ ।

**ਅਰਥ** : ਹੇ ਨਾਨਕ ! ਉਸ ਸੱਦਣ ਵਾਲੇ ਰੱਬ ਨੂੰ ਚੇਤੇ ਕਰਨਾ ਚਾਹੀਦਾ ਹੈ, ਕਿਉਂਕਿ ਉਹ ਦਿਨ ਸਭ ਉਤੇ ਆਉਣ ਵਾਲੇ ਹਨ ਜਾਂ ਆਉਣਗੇ ॥੪॥੧॥

ਰਾਗੁ ਆਸਾ ਮਹਲਾ ੧ ॥

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥੧॥

**ਪਦ ਅਰਥ** : ਛਿਅ ਘਰ= ਹਿੰਦੂ ਧਰਮ ਦੇ ਛੇ ਸਾਸ਼ਤਰ ਜਾਂ ਧਰਮ ਪੁਸਤਕਾਂ* । ਛਿਅ ਗੁਰ= ਉਨ੍ਹਾਂ ਛੇ ਸ਼ਾਸਤਰਾਂ ਦੇ ਛੇ ਕਰਤਾ । ਛਿਅ ਉਪਦੇਸ= ਉਨ੍ਹਾਂ ਸ਼ਾਸਤਰਾਂ ਦੇ ਦੱਸੇ ਛੇ ਮੱਤ ਜਾਂ ਧਰਮ ਦੇ ਅਸੂਲ ।

---

*ਛੇ ਸ਼ਾਸਤਰ ਅਤੇ ਛੇ ਉਨ੍ਹਾਂ ਦੇ ਕਰਤਾ

੧ ਵੈਸ਼ੇਸ਼ਿਕ, ਕਰਤਾ ਕਨਾਦ ਮੁਨੀ । ੨ ਨਿਆਇ, ਕਰਤਾ ਗੌਤਮ ਰਿਸ਼ੀ। ੩ ਸਾਂਖ, ਕਰਤਾ ਕਪਲ ਮੁਨੀ । ੪ ਯੋਗ ਦਰਸ਼ਨ, ਕਰਤਾ ਪਤੰਜਲੀ । ੫ ਮੀਮਾਂਸਾ, ਜੈਮਨੀ ਰਿਖੀ । ੬ ਵੇਦਾਂਤ, ਕਰਤਾ ਵੇਦ ਵਿਆਸ ।

**ਅਰਥ** : ਹਿੰਦੂ ਧਰਮ ਦੇ ਛੇ ਸ਼ਾਸਤਰ ਜਾਂ ਧਰਮ ਪੁਸਤਕਾਂ ਹਨ ਤੇ ਛੇ ਹੀ ਉਨ੍ਹਾਂ ਸ਼ਾਸਤਰਾਂ ਨੂੰ ਰਚਣ ਵਾਲੇ ਜਾਂ ਕਰਤਾ ਹਨ। ਉਨ੍ਹਾਂ ਛਿਆਂ ਦੇ ਆਪੋ-ਆਪਣੇ ਵੱਖਰੇ-ਵੱਖਰੇ ਮੱਤ ਦੱਸੇ ਹਨ, ਪਰ ਉਨ੍ਹਾਂ ਛਿਆਂ ਸ਼ਾਸਤਰਾਂ ਦੇ ਬਨਾਉਣ ਵਾਲੇ ਛਿਆਂ ਹੀ ਗੁਰੂਆਂ ਦਾ ਗੁਰੂ ਜਾਂ ਸਿਖਿਆ ਦੇਣ ਵਾਲਾ ਇਕ ਰੱਬ ਹੀ ਹੈ । ਹਾਂ, ਉਸ ਦੇ ਵੇਸ ਜਾਂ ਰੂਪ ਬਹੁਤੇ ਹਨ । ਉਹ ਹਰੇਕ ਵਿਚ ਵਸਦਾ ਹੈ ॥੧॥

ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥੧॥ਰਹਾਉ॥

**ਅਰਥ** : ਹੇ ਬਾਬਾ ! ਜਿਸ ਸ਼ਸਤਰ ਜਾਂ ਧਰਮ-ਪੁਸਤਕ ਵਿਚ ਸਿਰਜਣਹਾਰ ਕਰਤਾਰ ਦਾ ਜਸ ਕੀਤਾ ਹੋਵੇ, ਉਸ ਦੇ ਹੀ ਉਪਦੇਸ਼ ਜਾਂ ਸਿਖਿਆ ਨੂੰ ਮਨ ਵਿਚ ਰੱਖ । ਇਸ ਵਿਚ ਹੀ ਤੇਰੀ ਵਡਿਆਈ ਜਾਂ ਤਰੱਕੀ ਹੈ ॥੧॥

ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥

**ਪਦ ਅਰਥ** : ੨੫ ਵੇਰ ਅੱਖ ਝਮਕਣ ਦਾ ਸਮਾਂ= ਇਕ ਵਿਸਾ, ੧੫ ਵਿਸੇ ਦਾ ਇਕ ਚਸਾ, ੩ ਚਸੇ ਦਾ ਇਕ ਪਲ, ੬੦ ਪਲ ਦੀ ਇਕ ਘੜੀ, ਸਾਢੇ ਸੱਤ ਘੜੀਆਂ ਦਾ ਇਕ ਪਹਿਰ, ੮ ਪਹਿਰ ਦਾ ਦਿਨ ਰਾਤ, ਥਿਤੀ=ਥਿਤਾਂ । ਥਿਤ = ਚੰਦ ਦੇ ਵਧਣ ਘਟਣ ਨਾਲ ਗਿਣਿਆ ਜਾਂਦਾ ਦਿਨ । ਵਾਰੀ= ਵਾਰੀ, ਦਿਨ ਸੂਰਜ ਦੇ ਹਿਸਾਬ ਗਿਣਿਆ ਦਿਨ । ਮਾਹੁ-ਮਹੀਨਾ ।

**ਅਰਥ** : ਵਿਸਿਆਂ ਤੋਂ ਚਸੇ, ਚਸਿਆਂ ਤੋਂ ਪਲ, ਪਲਾਂ ਤੋਂ ਘੜੀਆਂ, ਘੜੀਆਂ ਦੇ ਪਹਿਰ, ਪਹਿਰਾਂ ਦੇ ਰਲਣ ਨਾਲ ਥਿਤਾਂ ਤੇ ਵਾਰ (ਦਿਨ) ਬਣਦੇ ਹਨ ਅਤੇ ਦਿਨਾਂ ਤੋਂ ਅਗਾਂਹ ਮਹੀਨਾ ਬਣ ਜਾਂਦਾ ਹੈ ।

ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥੨॥

**ਅਰਥ** : ਇਕੁ ਸੂਰਜ ਤੋਂ ਅਨੇਕਾਂ ਰੁੱਤਾਂ ਹੁੰਦੀਆਂ ਹਨ । ਹੇ ਨਾਨਕ ! ਇਸੇ ਤਰ੍ਹਾਂ ਇਕ ਸਿਰਜਣਹਾਰ ਦੇ ਕਈ ਰੂਪ ਹਨ ॥੨॥

ਰਾਗੁ ਧਨਾਸਰੀ ਮਹਲਾ ੧॥

ਇਹ ਸ਼ਬਦ ਗੁਰੂ ਜੀ ਨੇ ਜਗਨ ਨਾਥ ਪੁਰੀ ਦੇ ਪਾਂਡਿਆਂ ਨੂੰ ਉਚਾਰ ਕੇ ਸੁਣਾਇਆ ਸੀ । ਉਹ ਲੋਕ ਮੋਤੀਆਂ ਜੜੇ ਥਾਲ ਵਿਚ ਦੀਵੇ ਆਦਿ ਰੱਖ ਕੇ ਆਰਤੀ ਕਰਦੇ ਸਨ । ਗੁਰੂ ਜੀ ਨੇ ਇਸ ਸ਼ਬਦ ਰਾਹੀਂ ਉਨ੍ਹਾਂ ਨੂੰ ਸਮਝਾਇਆ ਕਿ ਵਾਹਿਗੁਰੂ ਦੀ ਆਰਤੀ ਇਸ ਤਰ੍ਹਾਂ ਨਹੀਂ ਹੋ ਸਕਦੀ । ਉਸ ਦੀ ਆਰਤੀ ਤਾਂ ਕੁਦਰਤ ਵਿਚ ਹਰ ਵੇਲੇ ਹੋ ਰਹੀ ਹੈ । ਗੁਰੂ ਜੀ ਕੁਦਰਤ ਵਿਚ ਹੋ ਰਹੀ ਆਰਤੀ ਬਿਆਨ ਕਰਦੇ ਹਨ–

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥

**ਪਦ ਅਰਥ** : ਗਗਨ= ਅਕਾਸ਼, ਅਸਮਾਨ । ਮੈ= ਰੂਪ, ਵਰਗਾ । ਰਵਿ= ਸੂਰਜ । ਦੀਪਕ= ਦੀਵਾ । ਤਾਰਿਕਾ ਮੰਡਲ= ਸਾਰੇ ਤਾਰੇ । ਜਨਕ= ਜੜਿਆ ਹੋਇਆ ।

**ਅਰਥ** : ਸੱਚੇ ਸਿਰਜਣਹਾਰ ਦੀ ਆਰਤੀ ਕੁਦਰਤ ਵਿਚ ਇਉਂ ਹੁੰਦੀ ਹੈ, ਅਸਮਾਨ ਇਕ ਥਾਲ ਵਾਂਗ ਹੈ । ਚੰਦ ਤੇ ਸੂਰਜ ਉਸ ਵਿਚ ਦੀਵੇ ਹਨ ਅਤੇ ਸਾਰੇ ਤਾਰੇ ਉਸ ਵਿਚ ਜੜੇ ਹੋਏ ਮੋਤੀ ਹਨ ।

ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥੧॥

**ਪਦ ਅਰਥ** : ਮਲਆਨਲੋ= ਮਲਯ ਆਨਲੋ । ਮਲਯ=

ਚੰਦਨ, ਚੰਦਨ ਦਾ ਰੁੱਖ । ਆਨਲੋ= ਹਵਾ । ਮਨ ਆਨਲੋ-ਚੰਨਣ ਦੇ ਰੁੱਖ ਨੂੰ ਛੂਹ ਕੇ ਆਈ ਸੁੰਗਧ-ਭਰੀ ਹਵਾ । ਬਨਰਾਇ= ਬਨਾਸਪਤੀ, ਸਾਰੇ ਬੂਟੇ ਤੇ ਰੁੱਖ । ਜੋਤੀ ਪਰਮਾਤਮਾ ।

**ਅਰਥ** : ਚੰਨਣ ਨੂੰ ਛੂਹ ਕੇ ਆਈ ਸੁੰਗਧ ਵਾਲੀ ਹਵਾ ਸਮਝੋ ਧੂਪ ਧੁਖ ਰਿਹਾ ਹੈ, ਵਗ ਰਹੀ ਹਵਾ ਚੌਰ ਕਰ ਰਹੀ ਹੈ। ਹੇ ਵਾਹਿਗੁਰੂ ! ਸਾਰੀ ਬਨਾਸਪਤੀ ਅਰਥਾਤ ਧਰਤੀ ਦੇ ਸਾਰੇ ਰੁੱਖ ਬੂਟੇ ਤੇਰੇ ਉਤੇ ਫੁੱਲ ਵਰਸਾ ਰਹੇ ਹਨ ॥੧॥

ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥

**ਪਦ ਅਰਥ** : ਭਵ ਖੰਡਨ= ਜਨਮ ਮਰਨ ਮਿਟਾਉਣ ਵਾਲਾ । ਅਨਹਤਾ ਸਬਦੁ= ਉਹ ਅਵਾਜ਼ ਜੋ ਕਿਸੇ ਸ਼ੈ ਉੱਪਰ ਸੱਟ ਮਾਰਨ ਨਾਲ ਨਹੀਂ ਪੈਦਾ ਹੋਈ, ਆਤਮਕ ਮੰਡਲ ਦਾ ਸੰਗੀਤ ਜਾਂ ਰਾਗ, ਜੋ ਕੰਨਾਂ ਨਾਲ ਨਹੀਂ ਸੁਣਿਆ ਜਾ ਸਕਦਾ, ਪਰ ਨਾਮ ਦੇ ਅਭਿਆਸੀਆਂ ਨੂੰ ਇਕਾਗਰ ਹੋਏ ਮਨ ਵਿਚ ਸੁਣੀਦਾ ਰਹਿੰਦਾ ਹੈ। ਭੇਰੀ= ਛੋਟੀ ਨੌਬਤ, ਛੋਟਾ ਨਗਾਰਾ ।

**ਅਰਥ** : ਹੇ ਜਨਮ ਮਰਨ ਮਿਟਾਉਣ ਵਾਲੇ ਪਰਮਾਤਮਾ ! ਇਸ ਤਰ੍ਹਾਂ ਨਾਲ ਤੇਰੀ ਕੇਹੀ ਸੋਹਣੀ ਆਰਤੀ ਹਰ ਵੇਲੇ ਹੋ ਰਹੀ ਹੈ । ਤੇਰਾ ਜੋ ਗੁੱਝਾ ਸ਼ਬਦ ਸਾਡੇ ਅੰਦਰ ਵਸਦਾ ਹੈ ਅਤੇ ਨਾਮ-ਅਭਿਆਸੀਆਂ ਨੂੰ ਮਨ ਅੰਦਰ ਸੁਣੀਦਾ ਰਹਿੰਦਾ ਹੈ, ਉਹ ਸਮਝੋ ਆਰਤੀ ਨਾਲ ਵਜਾਇਆ ਜਾਣ ਵਾਲਾ ਛੋਟਾ ਨਗਾਰਾ ਹੈ ॥੧॥

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੁੋਹੀ ॥

**ਪਦ ਅਰਥ** : ਸਹਸ= ਹਜ਼ਾਰ । ਤਵ= ਤੇਰੇ । ਨੈਣ=

ਅੱਖਾਂ । ਨਨ= ਕੋਈ ਨਾ । ਤੂਹਿ ਕਉ= ਤੇਰੀ । ਮੂਰਤਿ= ਸ਼ਕਲ।

**ਅਰਥ** : ਹੇ ਵਾਹਿਗੁਰੂ ! ਤੇਰੀਆਂ ਹਜ਼ਾਰਾਂ ਹੀ ਅੱਖਾਂ ਹਨ, ਕਿਉਂਕਿ ਤੂੰ ਸਾਰਿਆਂ ਜੀਵਾਂ ਵਿਚ ਵਸ ਰਿਹਾ ਹੈਂ, ਪਰ ਅਸਲ ਵਿਚ ਤੇਰੀ ਇਕ ਅੱਖ ਵੀ ਨਹੀਂ; ਕਿਉਂਕਿ ਤੂੰ ਸਰੀਰ ਰਹਿਤ ਹੈਂ। ਇਸੇ ਤਰ੍ਹਾਂ ਸੰਸਾਰ ਦੀਆਂ ਹਜ਼ਾਰਾਂ ਸ਼ਕਲਾਂ ਤੇਰੀਆਂ ਹੀ ਸ਼ਕਲਾਂ ਹਨ; ਉਹ ਤੇਰਾ ਹੀ ਪ੍ਰਕਾਸ਼ ਹਨ, ਪਰ ਅਸਲ ਵਿਚ ਤੇਰੀ ਕੋਈ ਖਾਸ ਸ਼ਕਲ ਨਹੀਂ ।

ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥੨॥

**ਪਦ ਅਰਥ** : ਪਦ= ਪੈਰ । ਬਿਮਲ= ਮੈਲ ਤੋਂ ਬਿਨਾਂ; ਨਿਰਮਲ, ਸਾਫ, ਪਵਿੱਤਰ । ਗੰਧ= ਨੱਕ ਰਾਹੀਂ ਜਾਣਿਆ ਜਾਣ ਵਾਲਾ ਗੁਣ, ਵਾਸ਼ਨਾ, ਮਹਿਕ, ਬੋ, ਮੁਸ਼ਕ, ਨੱਕ । ਇਵ= ਇਹ। ਚਲਤ= ਹੈਰਾਨ ਕਰਨ ਵਾਲੀ ਖੇਡ । ਮੋਹੀ= ਮੋਹਿਤ ਹੋਈ ।

**ਅਰਥ** : ਹੇ ਵਾਹਿਗੁਰੂ ! ਤੇਰੇ ਹਜ਼ਾਰਾਂ ਹੀ ਨਿਰਮਲ ਪੈਰ ਹਨ ਪਰ ਅਸਲ ਵਿਚ ਤੇਰਾ ਇਕ ਵੀ ਪੈਰ ਨਹੀਂ । ਤੂੰ ਨੱਕ ਤੋਂ ਬਿਨਾਂ ਹੈਂ ਪਰ ਹਜ਼ਾਰਾਂ ਨੱਕ ਤੇਰੇ ਹੀ ਹਨ । ਤੇਰੀਂ ਇਹ ਹੈਰਾਨ ਕਰਨ ਵਾਲੀ ਖੇਡ ਵੇਖ ਕੇ ਮੇਰੀ ਬੁੱਧੀ ਮੋਹੀ ਗਈ ਹੈ।।੨॥

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

**ਪਦ ਅਰਥ** : ਜੋਤਿ= ਪਰਮਾਤਮਾ, ਚਾਨਣਿ= ਰੋਸ਼ਨੀ ਨਾਲ, ਪ੍ਰਕਾਸ਼, ਰੋਸ਼ਨੀ, ਚਾਨਣ ।

**ਅਰਥ** : ਉਹ ਵਾਹਿਗੁਰੂ ਸਭ ਵਿਚ ਹੈ ਅਤੇ ਉਸ ਦੇ ਚਾਨਣ ਨਾਲ ਹੀ ਸਾਰਿਆਂ ਵਿਚ ਚਾਨਣ ਹੋ ਰਿਹਾ ਹੈ ਤੇ ਉਹ

ਚਾਨਣ ਉਸੇ ਵਾਹਿਗੁਰੂ ਦਾ ਹੈ । ਉਸ ਦੇ ਚਾਨਣ ਨਾਲ ਹੀ ਸਾਰਿਆਂ ਵਿਚ ਚਾਨਣ ਹੁੰਦਾ ਹੈ ।

ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥

**ਪਦ ਅਰਥ** : ਸਾਖੀ= ਸਿੱਖਿਆ, ਉਪਦੇਸ਼ ।

**ਅਰਥ** : ਉਸ ਵਾਹਿਗੁਰੂ ਦਾ ਗੁਰੂ ਦੀ ਸਿੱਖਿਆ ਨਾਲ ਪਤਾ ਲੱਗਦਾ ਹੈ । ਜਿਹੜੀ ਗੱਲ ਉਸ ਨੂੰ ਚੰਗੀ ਲੱਗੇ, ਉਹ ਹੀ ਉਸ ਦੀ ਆਰਤੀ ਹੈ ॥੩॥

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ,
ਅਨਦਿਨੋ ਮੋਹਿ ਆਹੀ ਪਿਆਸਾ ॥

**ਪਦ ਅਰਥ** : ਮਕਰੰਦ= ਫੁੱਲਾਂ ਦਾ ਰਸ, ਸ਼ਹਿਦ, ਫੁੱਲਾਂ ਦੀ ਵਾਸ਼ਨਾ । ਲੋਭਿਤ= ਲੋਭ ਵਿਚ ਫਸ ਗਿਆ, ਮੋਹਿਆ ਗਿਆ ! ਮਨੋ= ਮਨ, ਮੇਰਾ ਮਨ । ਅਨਦਿਨੋ= ਦਿਨੇ ਰਾਤ ।

**ਅਰਥ** : ਹੇ ਪਰਮਾਤਮਾ ! ਤੇਰੇ ਚਰਣ, ਕੰਵਲ ਫੁੱਲ ਜਿਹੇ ਹਨ । ਉਨ੍ਹਾਂ ਨੂੰ ਵੇਖ ਕੇ ਮੇਰਾ ਮਨ ਉਸੇ ਤਰ੍ਹਾਂ ਮੋਹ 'ਚ ਫਸ ਗਿਆ (ਮੋਹਿਆ ਗਿਆ ਹੈ), ਜਿਵੇਂ ਭੌਰੇ ਫੁੱਲਾਂ ਦੇ ਰਸ ਜਾਂ ਵਾਸ਼ਨਾ ਨਾਲ ਮੋਹੇ ਜਾਂਦੇ ਹਨ । ਮੈਨੂੰ ਦਿਨ-ਰਾਤ ਤੇਰੇ ਚਰਨਾਂ ਦੀ ਹੀ ਤੇਹ ਲੱਗੀ ਰਹਿੰਦੀ ਹੈ, ਅਰਥਾਤ ਮੇਰੀ ਦਿਨੇ-ਰਾਤ ਇਹੋ ਤਾਂਘ ਹੈ ਕਿ ਮੈਂ ਤੇਰੇ ਚਰਨਾਂ ਵਿਚ ਪਹੁੰਚ ਜਾਵਾਂ ।

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ,
ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

**ਪਦ ਅਰਥ** : ਸਾਰਿੰਗ= ਪਪੀਹਾ । ਜਾ ਤੇ= ਜਿਸ ਨਾਲ। ਨਾਇ= ਨਾਮ ਵਿਚ ।

**ਅਰਥ** : ਹੇ ਪਰਮਾਤਮਾ ! ਨਾਨਕ ਪਪੀਹੇ ਨੂੰ ਆਪਣੀ ਕਿਰਪਾ ਦਾ ਜਲ ਬਖਸ਼, ਜਿਸ ਨਾਲ ਮੇਰਾ ਤੇਰੇ ਨਾਮ ਵਿਚ ਵਾਸਾ ਹੋ ਜਾਵੇ ॥੪॥੩॥

ਰਾਗੁ ਗਉੜੀ ਪੂਰਬੀ ਮਹਲਾ ੪ ॥

ਕਾਮਿ ਕਰੋਧਿ ਨਗਰੁ ਬਹੁ ਭਰਿਆ, ਮਿਲਿ ਸਾਧੂ ਖੰਡਲ ਖੰਡਾ ਹੇ ॥

**ਪਦ ਅਰਥ** : ਕਾਮਿ= ਕਾਮ ਨਾਲ । ਕਰੋਧਿ= ਕਰੋਧ ਨਾਲ । ਨਗਰੁ= ਸਰੀਰ । ਮਿਲਿ= ਮਿਲ ਕਰੇ, ਮਿਲਣ ਕਰਕੇ । ਸਾਧੂ ਮੰਡਲ= ਸੰਤਾਂ ਦਾ ਸੰਗ । ਖੰਡਾ= ਤੋੜਿਆ, ਨਾਸ਼ ਕੀਤਾ ।

**ਅਰਥ** : ਇਹ ਸਰੀਰ ਕਾਮ ਤੇ ਕਰੋਧ ਨਾਲ ਭਰਿਆ ਹੋਇਆ ਸੀ । ਸੰਤਾਂ ਦਾ ਸੰਗ ਮਿਲ ਜਾਣ ਕਰ ਕੇ ਉਨ੍ਹਾਂ ਵਿਕਾਰਾਂ ਨੂੰ ਤੋੜ ਦਿੱਤਾ ਹੈ ਜਾਂ ਨਾਸ਼ ਕਰ ਦਿੱਤਾ ਹੈ ।

ਪੂਰਬਿ ਲਿਖਤ ਲਿਖੇ ਗੁਰੁ ਪਾਇਆ,
ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥

**ਪਦ ਅਰਥ** : ਪੂਰਬਿ ਲਿਖਤ ਲਿਖੇ= ਪਿਛਲੇ ਕਰਮਾਂ ਅਨੁਸਾਰ ਲਿਖੇ ਭਾਗਾਂ ਮੂਜਬ, ਪਿਛਲੇ ਲੇਖਾਂ ਦੇ ਲੇਖ ਅਨੁਸਾਰ, ਕਿਸਮਤ ਵਿਚ ਪਹਿਲਾਂ ਤੋਂ ਲਿਖਿਆ ਹੋਣ ਕਰ ਕੇ । ਲਿਵ ਮੰਡਲ= ਪ੍ਰੀਤ ਮੰਡਲ, ਪ੍ਰੀਤ ਦਾ ਦੇਸ਼, ਮਨ ਦੀ ਹਾਲਤ ਜਿਸ ਵਿਚ ਪ੍ਰੇਮ ਤੋਂ ਬਗੈਰ ਹੋਰ ਸਭ ਕੁਝ ਭੁੱਲ ਜਾਂਦਾ ਹੈ । ਮੰਡਾ= ਸਥਿਰ ਹੋਇਆ, ਟਿਕ ਗਿਆ, ਸਜ ਗਿਆ ।

**ਅਰਥ** : ਪਿਛਲੇ ਕਰਮਾਂ ਅਨੁਸਾਰ ਭਾਗਾਂ ਵਿਚ ਲਿਖਿਆ ਹੋਣ ਕਰ ਕੇ ਸਾਨੂੰ ਗੁਰੂ ਮਿਲ ਪਿਆ । ਇਸ ਮਿਲਾਪ ਦਾ ਸਦਕਾ ਸਾਡਾ ਮਨ ਉਸ ਹਾਲਤ ਵਿਚ ਜਾ ਸਜਿਆ, ਜਾ ਟਿਕਿਆ ਹੈ ।

ਜਿਸ ਵਿਚ ਵਾਹਿਗੁਰੂ ਦੇ ਪ੍ਰੇਮ ਤੋਂ ਬਿਨਾਂ ਹੋਰ ਸਭ ਕੁਝ ਭੁੱਲ ਜਾਂਦਾ ਹੈ ॥੧॥

ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥
ਕਰਿ ਡੰਡਉਤ ਪੁਨੁ ਵਡਾ ਹੇ ॥੧॥ਰਹਾਉ ॥

**ਪਦ ਅਰਥ** : ਅੰਜੁਲੀਂ= ਦੋਵੇਂ ਹੱਥ ਜੋੜਨੇ । ਪੁਨ= ਚੰਗਾ (ਪਵਿੱਤਰ) ਕੰਮ । ਡੰਡਉਤ= ਡੰਡੇ ਵਾਕੁਰ ਸਿੱਧੇ ਲੰਮੇ ਪੈ ਕੇ ਮੱਥਾ ਟੇਕਣਾ ।

**ਅਰਥ** : ਹੇ ਭਾਈ ! ਤੂੰ ਸੰਤਾਂ ਅੱਗੇ ਹੱਥ ਜੋੜ, ਇਹ ਬੜਾ ਪਵਿੱਤਰ ਕੰਮ ਹੈ, ਤੂੰ ਸੰਤਾਂ ਅੱਗੇ ਡੰਡੇ ਵਾਂਗ ਸਿੱਧਾ ਲੰਮਾ ਕੇ ਮੱਥਾ ਟੇਕ, ਇਸ ਤਰ੍ਹਾਂ ਕਰਨ ਵਿਚ ਪੁੰਨ ਹੁੰਦਾ ਹੈ ।

ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ ॥

**ਪਦ ਅਰਥ** : ਸਾਕਤ= ਡਿੱਗੇ ਹੋਏ ਬੰਦਿਆਂ ਨੇ, ਪਾਪੀਆਂ ਨੇ । ਹਰਿ ਰਸ= ਹਰੀ ਦਾ ਪ੍ਰੇਮ, ਵਾਹਿਗੁਰੂ ਨਾਲ ਪਿਆਰ । ਸਾਦੁ= ਸੁਆਦ । ਤਿਨ= ਉਨ੍ਹਾਂ ਨੇ । ਹਉਮੈ= ਆਪਣੇ ਆਪ ਨੂੰ ਬੜਾ ਵੱਡਾ ਗਿਣਨ ਦਾ ਔਗੁਣ । ਮੈਂ= ਮੇਰੀ ਦਾ ਭਾਵ, ਹੰਕਾਰ, ਅਭਿਮਾਨ ।

**ਅਰਥ** : ਡਿੱਗੇ ਹੋਏ ਬੰਦਿਆਂ ਜਾਂ ਪਾਪੀਆਂ ਨੇ ਵਾਹਿਗੁਰੂ ਦੇ ਪਿਆਰ ਦਾ ਸੁਆਦ ਨਹੀਂ ਜਾਣਿਆ (ਉਹ ਇਸ ਸੁਆਦ ਨੂੰ ਨਹੀਂ ਜਾਣਦੇ) । ਉਨ੍ਹਾਂ ਦੇ ਅੰਦਰ ਮੈਂ ਵੱਡਾ ਹਾਂ, ਦੇ ਖਿਆਲ ਦਾ ਕੰਡਾ ਖੁੱਭਿਆ ਹੈ ।

ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ,
ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

**ਪਦ ਅਰਥ** : ਚਲਹਿ= ਚਲਦੇ ਹਨ । ਚੁਭੈ= ਚੁੱਭਦਾ ਹੈ। ਪਾਵਹਿ=ਪਾਉਂਦੇ ਹਨ । ਜਮਕਾਲੁ= ਮੌਤ । ਸਹਹਿ= ਸਹਿੰਦੇ ਹਨ ।

**ਅਰਥ** : ਜਿਉਂ-ਜਿਉਂ ਉਹ ਹੰਕਾਰੀ (ਹਉਮੈ ਭਰੇ) ਬੰਦੇ ਜ਼ਿੰਦਗੀ ਦੇ ਰਾਹ 'ਤੇ ਤੁਰਦੇ ਹਨ, ਇਹ ਕੰਡਾ ਉਨ੍ਹਾਂ ਨੂੰ ਚੁੱਭਦਾ ਤੇ ਪੀੜ ਕਰਦਾ ਹੈ । ਇਸ ਤੋਂ ਉਹ, ਦੁੱਖ ਪਾਉਂਦੇ ਹਨ (ਦੁਖੀ ਹੁੰਦੇ ਹਨ) ਅੰਤ ਨੂੰ ਮੌਤ ਦੀ ਸਜ਼ਾ ਸਹਿੰਦੇ ਜਾਂ ਭੁਗਤਦੇ ਹਨ॥੨॥

ਹਰਿ ਜਨ ਹਰਿ ਹਰਿ ਨਾਮਿ ਸਮਾਣੇ
ਦੁਖੁ ਜਨਮ ਮਰਣ ਭਵ ਖੰਡਾ ਹੇ ॥

**ਪਦ ਅਰਥ** : ਹਰਿ= ਪਰਮਾਤਮਾ ਦੇ ਭਗਤ । ਹਰਿ ਨਾਮਿ= ਵਾਹਿਗੁਰੂ ਦੇ ਨਾਮ ਵਿਚ । ਸਮਾਣੇ= ਸਮਾਏ ਹੋਏ ਮਸਤ ਹੋਏ । ਭਵ= ਹਸਤੀ ਹੋਂਦ । ਖੰਡਾ= ਕੱਟ ਦਿੱਤਾ, ਮਿਟਾ ਦਿੱਤਾ, ਨਾਸ ਕੀਤਾ, ਦੂਰ ਕੀਤਾ ।

**ਅਰਥ** : ਪਰਮਾਤਮਾ ਦੇ ਪਿਆਰੇ ਸੰਤ ਉਸ ਦੇ ਨਾਮ ਵਿਚ ਮਸਤ ਹੋ ਗਏ । ਇਸ ਤਰ੍ਹਾਂ ਉਨ੍ਹਾਂ ਨੇ ਜਨਮ ਮਰਨ ਦੇ ਦੁੱਖ ਦੀ ਹੋਂਦ ਜਾਂ ਹਸਤੀ ਮਿਟਾ ਦਿੱਤੀ ਹੈ, ਉਨ੍ਹਾਂ ਦਾ ਜਨਮ ਮਰਨ ਦਾ ਦੁੱਖ ਦੂਰ ਹੋ ਗਿਆ ਹੈ ।

ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥

**ਪਦ ਅਰਥ** : ਅਬਿਨਾਸੀ= ਕਦੇ ਨਾਸ ਨਾ ਹੋਣ ਵਾਲਾ। ਖੰਡ= ਦੇਸ਼ । ਬ੍ਰਹਮੰਡਾ= ਜਗਤ, ਸ੍ਰਿਸ਼ਟੀ ।)

ਉਨ੍ਹਾਂ ਨੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦੀ ਸ਼ੋਭਾ ਸਭ ਦੇਸ਼ਾਂ ਵਿਚ ਹੁੰਦੀ ਹੈ ॥੩॥

ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥

**ਅਰਥ** : ਹੇ ਮਾਲਕ ! ਅਸੀਂ ਗਰੀਬ ਤੇ ਨੀਵੇਂ (ਨਿਮਾਣੇ) ਹਾਂ, ਪਰ ਤੇਰੇ ਹਾਂ, ਹੇ ਵੱਡਿਆਂ ਤੋਂ ਵੱਡੇ ਹਰੀ ! ਸਾਨੂੰ ਬਚਾ ਲੈ, ਸਾਡੀ ਰੱਖਿਆ ਕਰ ।

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥

**ਪਦ ਅਰਥ**: ਅਧਾਰੁ= ਆਸਰਾ । ਟੇਕ= ਓਟ, ਆਸਰਾ । ਮੰਡਾ= ਪੱਕਾ ਹੋਇਆ ।

**ਅਰਥ** : ਦਾਸ ਨਾਨਕੁ ਲਈ ਤੇਰਾ ਨਾਮ ਹੀ ਆਸਰਾ ਤੇ ਓਟ ਹੈ, (ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ) ਵਾਹਿਗੁਰੂ ਦੇ ਨਾਮ ਵਿਚ ਹੀ ਮੈਨੂੰ ਪੱਕਾ ਸੁਖ ਮਿਲਿਆ ਹੈ ॥੪॥੪॥

ਰਾਗੁ ਗਉੜੀ ਪੂਰਬੀ ਮਹਲਾ ੫॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥

**ਪਦ ਅਰਥ** : ਕਰਉ= ਕਰਦਾ ਹਾਂ । ਸੁਣਹੁ= ਸੁਣੋ । ਮੀਤਾ= ਮਿੱਤਰ । ਬੇਲਾ= ਸਮਾਂ, ਵੇਲਾ ।

**ਅਰਥ** : ਹੇ ਮੇਰੇ ਮਿੱਤਰੋ ! ਮੈਂ ਇਕ ਬੇਨਤੀ ਕਰਦਾ ਹਾਂ, ਤੁਸੀਂ ਧਿਆਨ ਨਾਲ ਸੁਣੋ, ਇਹ ਮਨੁੱਖਾ ਜਨਮ ਸੰਤਾਂ ਦੀ ਸੇਵਾ ਕਰਨ ਦਾ ਵੇਲਾ ਹੈ ।

ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥

**ਪਦ ਅਰਥ**: ਈਹਾ= ਇਥੇ । ਖਾਟਿ=ਖੱਟ ਕੇ । ਲਾਹਾ= ਲਾਭ, ਨਫਾ । ਬਸਨੁ= ਜੀਵਨ, ਜ਼ਿੰਦਗੀ । ਸੁਹੇਲਾ= ਸੁਖ ਦੇਣ ਵਾਲਾ ਸੌਖਾ ।

**ਅਰਥ** : ਜੇ ਇਥੇ (ਇਸ ਜਨਮ ਵਿਚ) ਰੱਬ ਦਾ ਨਾਮ ਜਪ ਕੇ, ਲਾਭ ਖੱਟ ਕੇ ਚਲੋਗੇ (ਜੀਵਨ ਗੁਜ਼ਾਰੋਗੇ) ਅਰਥਾਤ ਜੇ ਇਥੇ ਇਸ ਜੀਵਨ ਵਿਚ ਤੁਸੀਂ ਰੱਬ ਦਾ ਨਾਮ ਜਪੋਗੇ ਤੇ ਇਸ ਤਰ੍ਹਾਂ

ਲਾਹਾ ਖਟੋਗੇ, ਤਾਂ ਮਰਨ ਤੋਂ ਮਗਰੋਂ ਤੁਹਾਨੂੰ ਸੁਖ ਵਿਚ ਵਸਣਾ ਮਿਲੇਗਾ (ਤੁਹਾਡਾ ਅਗਲਾ ਜੀਵਨ ਸੁਖਾਂ-ਭਰਿਆ ਹੋਵੇਗਾ) ।

ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥

**ਪਦ ਅਰਥ** : ਅਉਧ= ਉਮਰ, ਜੀਵਨ ਦੀ ਮਿਆਦ । ਦਿਨਸੁ ਰੈਣਾਰੇ= ਦਿਨੇ ਰਾਤ ।

**ਅਰਥ** : ਹੇ ਮੇਰੇ ਮਨ ! ਦਿਨੇ ਰਾਤ ਉਮਰ ਘਟ ਰਹੀ ਹੈ । ਤੂੰ ਗੁਰਾਂ ਨੂੰ ਮਿਲ ਕੇ ਇਸ ਜੀਵਨ ਦੇ ਮਨੋਰਥ ਵਾਲਾ ਕੰਮ ਸਵਾਰ ਲੈ (ਰਾਸ ਕਰ ਲੈ) ॥੧॥

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥

**ਪਦ ਅਰਥ** : ਬਿਕਾਰੁ= ਵਿਕਾਰਾਂ ਜਾਂ ਮੰਦੇ ਕੰਮਾਂ ਵਾਲਾ। ਸੰਸੇ= ਸ਼ੱਕਾਂ ਵਾਲਾ । ਬ੍ਰਹਮ ਗਿਆਨੀ= ਪਰਮਾਤਮਾ ਦੇ ਪੂਰਨ ਗਿਆਨ ਵਾਲਾ ਭਗਤ ।

**ਅਰਥ** : ਇਹ ਜਗਤ ਭੈੜੇ ਕੰਮਾਂ ਤੇ ਸ਼ੱਕਾਂ (ਸੰਸਿਆਂ) ਵਾਲਾ ਹੈ । ਇਸ ਵਿੱਚੋਂ ਉਹ ਹੀ ਬਚ ਕੇ ਜਾਂਦਾ ਹੈ, ਜਿਸ ਨੂੰ ਵਾਹਿਗੁਰੂ ਦਾ ਪੂਰਨ ਗਿਆਨ ਪ੍ਰਾਪਤ ਹੋ ਗਿਆ ਹੋਵੇ ।

ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥

**ਪਦ ਅਰਥ** : ਜਿਸਹਿ= ਜਿਸ ਨੂੰ । ਤਿਨ= ਤਿਸ ਨੇ । ਅਕਥ= ਦੱਸੀ ਨਾ ਜਾਣ ਵਾਲੀ ।

**ਅਰਥ** : ਜਿਸ ਨੂੰ ਵਾਹਿਗੁਰੂ ਅਵਿਦਿਆ ਦੀ ਨੀਂਦ ਤੋਂ ਜਗਾ ਕੇ ਆਪਣੇ ਨਾਮ ਦਾ ਰਸ ਪਿਆਉਂਦਾ ਹੈ, ਉਹ ਰੱਬ ਦੀਆਂ ਗੱਲਾਂ ਸਮਝਦਾ ਹੈ, ਜੋ ਦੱਸੀਆਂ ਨਹੀਂ ਜਾ ਸਕਦੀਆਂ ॥੨॥

ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥

**ਪਦ ਅਰਥ** : ਬਿਹਾਝਹੁ= ਵਣਜ ਕਰੋ, ਵਿਹਾਰ ਕਰੋ ।

ਮਨਹਿ= ਮਨ ਵਿਚ, ਦਿਲ ਵਿਚ ।

**ਅਰਥ** : ਹੇ ਮਿੱਤਰੋ ! ਜਿਸ ਕੰਮ ਲਈ ਤੁਸੀਂ ਇਸ ਜਗਤ ਵਿਚ ਆਏ ਹੋ; ਉਹੋ ਵਿਹਾਰ ਕਰੋ । ਗੁਰੂ ਨੂੰ ਮਿਲ ਕੇ (ਗੁਰੂ ਦੀ ਰਾਹੀਂ) ਆਪਣੇ ਮਨ ਵਿਚ ਹਰੀ ਨੂੰ ਵਾਸਾ ਦਿਓ ਜਾਂ ਵਸਾਓ।

ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥

**ਪਦ ਅਰਥ** : ਨਿਜ ਘਰਿ= ਆਪਣੇ ਅਸਲੀ ਸਰੂਪ ਵਿਚ। ਮਹਲੁ= ਨਿਵਾਸ ।

ਇਸ ਤਰ੍ਹਾਂ ਤੁਸੀਂ ਸਹਿਜੇ ਹੀ ਆਪਣੇ ਅਸਲੀ ਸਰੂਪ ਵਿਚ ਨਿਵਾਸ ਦਾ ਸੁਖ ਪ੍ਰਾਪਤ ਕਰ ਲਵੋਗੇ (ਅਰਥਾਤ ਤੁਸੀਂ ਆਪਣੇ ਆਪ ਵਿਚ ਪਰਮਾਤਮਾ ਦੀ ਹੋਂਦ ਦਾ ਗਿਆਨ ਪ੍ਰਾਪਤ ਕਰੋਗੇ ਤੇ ਤੁਹਾਨੂੰ ਅਸਲੀ ਸੁਖ ਮਿਲੇਗਾ) । ਫਿਰ ਤੁਹਾਨੂੰ ਜੰਮਣ ਮਰਨ ਦੇ ਗੇੜ ਵਿਚ ਨਹੀਂ ਪੈਣਾ ਪਵੇਗਾ ।੩।

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥

**ਅਰਥ** : ਹੇ ਦਿਲਾਂ ਦੀ ਜਾਣਨ ਵਾਲੇ ! ਹੇ ਜੀਵਾਂ ਨੂੰ ਕਰਮਾਂ ਦਾ ਫਲ ਦੇਣ ਵਾਲੇ ਅਕਾਲ ਪੁਰਖ ! ਹੇ ਸਾਡੇ ਮਨਾਂ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲੇ !

ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੫॥

**ਅਰਥ** : ਦਾਸ ਨਾਨਕ ਤੇਰੇ ਪਾਸੋਂ ਇਹ ਸੁਖ ਜਾਂ ਦਾਨ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜੀ ਬਣਾ ਦੇ ॥੪॥੫॥

ੴ ਸਤਿਗੁਰ ਪ੍ਰਸਾਦਿ ॥

# ਤ੍ਵ ਪ੍ਰਸਾਦਿ ਸਵੱਯੇ ॥ (ਪਾ : ੧੦)

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥
ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥
ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥
ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥
ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਂਇ ਪਧਾਰੇ ॥੨॥
ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥
ਭੂਤ ਭਵਿੱਖ ਭਵਾਨ ਕੇ ਭੂਪਤਿ ਕਉਨੁ ਗਨੈ ਨਹੀਂ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥
ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥
ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥
ਪਉਨ ਅਹਾਰ ਜਤੀ ਜਤਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥
ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ ॥
ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ ॥

ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥
ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥
ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ ॥
ਸਾਹਿਬੁ ਸ੍ਰੀ ਸਭ ਕੋ ਸਿਰ ਨਾਇਕ ਜਾਚਿਕ ਅਨੇਕ ਸੁ ਏਕ ਦਿਵੱਯਾ ॥੬॥
ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ ॥
ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥
ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥੭॥
ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥
ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥
ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸਿ ਪਰੈਂਗੇ ॥
ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥
ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ ॥
ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪ੍ਰਲੋਕ ਗਵਾਇਓ ॥
ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥
ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥

# ਕੰਠ ਕਰਨ ਲਈ ਸ਼ਬਦ

(੧)

[੮੧੯] ਬਿਲਾਵਲੁ ਮਹਲਾ ੫ ॥

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ਰਹਾਉ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥

(੨)

[੮੨੦] ਬਿਲਾਵਲੁ ਮਹਲਾ ੫ ॥

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ
ਅਨਿਕ ਬਾਰ ਜਾਉ ਬਾਰੈ ॥੧॥ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥

(੩)

ਰਾਗੁ ਸੂਹੀ ਮਹਲਾ ੧ ਛੰਤੁ

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥

(੪)

[੭੪੬] ਰਾਗੁ ਸੂਹੀ ਮਹਲਾ ੫ ॥

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥
ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ
ਸਚਾ ਸਿਰਜਨਹਾਰਾ ॥੧॥ ਰਹਾਉ ॥
ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥
ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥
ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥
ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥
ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥

(੫)

[੧੨੧੮] ਸਾਰਗ ਮਹਲਾ ੫ ॥

ਠਾਕੁਰ ਤੁਮ੍ ਸਰਣਾਈ ਆਇਆ ॥
ਉਤਰਿ ਗਇਓ ਮੇਰੇ ਮਨ ਕਾ ਸੰਸਾ
ਜਬ ਤੇ ਦਰਸਨੁ ਪਾਇਆ ॥੧॥ਰਹਾਉ॥
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥
ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥੫੧॥

---